

ਸੇਠ ਸੰਤੋਖ ਸਿੰਘ ਚਾਵਲਾ
੨੧ ਫਰਵਰੀ ੧੯੬੨
੨੬ ਜਨਵਰੀ, ੨੦੧੦

# ਸ਼ਰਧਾਂਜਲੀ



ਬੀਬੀ ਮਹਿੰਦਰ ਕੌਰ
ਸੁਪਤਨੀ ਸੰਤ ਹਰਬੰਸ ਸਿੰਘ
ਜੰਮੂ ਸੁਰਗਵਾਸ ੬ ਜੂਨ ੨੦੧੦



ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਨਾਲ



ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜੀ ਨਾਲ




ਸਾਬਕਾ ਪ੍ਰਧਾਨ ਮੰਤਰੀ ਇੰਦਰ ਕੁਮਾਰ ਗੁਜਰਾਲ ਜੀ ਨਾਲ

Namdhari Elibrary NamdhariElibrary@gmail.com

# ਵਰਿਆਮ

## ਜੁਲਾਈ-੨੦੧੦
## ਜਿਲਦ-੩੫
## ਅੰਕ- ੯


**ਸੰਪਾਦਕ**
**ਜਗਦੀਸ਼ ਸਿੰਘ 'ਵਰਿਆਮ'**

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |
| ਘਰ : ੦੧੮੧-੨੪੫੬੨੮੯ | 0181-2456289 (R) |


**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ






Namdhari Elibrary NamdhariElibrary@gmail.com

# ਇਸ ਅਦਾਲਤ 'ਚ ਬੰਦੇ ਬਿਰਖ ਹੋ ਗਏ

ਸੰਨ ੧੯੮੪ ਦਾ ਸਾਲ ਭਾਰਤ ਵਾਸਤੇ ਸਾੜ੍ਹ ਸਤੀ ਦਾ ਸਾਲ ਰਿਹਾ ਹੈ। ਜੂਨ ਚੁਰਾਸੀ ਜਿਥੇ ਚੁਰਾਸੀ ਲੱਖ ਜੂਨਾਂ ਦੀ ਧਾਰਮਕ ਮਾਨਤਾ ਨਾਲ ਜੁੜਿਆ ਹੈ ਉਥੇ ਅੰਗਰੇਜ਼ੀ ਦੇ ਮਹੀਨੇ ਜੂਨ ਸੰਨ ੧੯੮੪ ਵਿਚ ਸਾਕਾ ਨੀਲਾ ਤਾਰਾ ਦੇ ਘਲੂਘਾਰੇ ਨਾਲ ਵੀ ਸਦੀਵੀ ਤੌਰ ਤੇ ਟਾਂਕਿਆ ਗਿਆ ਹੈ। ਇਸੇ ਹੀ ਸਾਲ ਸ੍ਰੀਮਤੀ ਇੰਦਰਾਂ ਗਾਂਧੀ ਦੇ ਕਤਲ ਬਾਦ ਆਮ ਸਿੱਖਾਂ ਦੇ ਕਤਲਾਮ ਦਾ ਦੌਰ ਵੀ ਚਲਿਆ ਅਤੇ ਸੰਨ ੧੯੮੪ ਵਿਚ ਹੀ ਭੁਪਾਲ ਸ਼ਹਿਰ ਵਿਚ ਸਥਾਪਤ ਅਮਰੀਕੀ ਕੰਪਣੀ ਯੂਨੀਅਨ ਕਾਰਬਾਈਡ ਦੇ ਕਾਰਖਾਨੇ ਵਿਚੋਂ ਐਸੀ ਜ਼ਹਿਰੀਲੀ ਗੈਸ ਲੀਕ ਹੋਈ ਕਿ ਹਵਾ ਨੂੰ ਗੰਧਲਾ ਕਰ ਕੇ ਹਜ਼ਾਰਾਂ ਲੋਕਾਂ ਨੂੰ ਮਾਰ ਦਿੱਤਾ ਜਾਂ ਉਮਰ ਭਰ ਲਈ ਅਪਾਹਜ ਕਰ ਦਿੱਤਾ। ਉਂਝ ਦੇਖਿਆ ਜਾਵੇ ਤਾਂ ਉਪ੍ਰੋਕਤ ਸਾਰੇ ਸਾਕਿਆਂ ਘਲੂਘਾਰਿਆਂ ਪਿਛੇ ਕੋਈ ਨਾ ਕੋਈ ਹਵਾ ਰਹੀ ਹੈ। ਇਹਨਾਂ ਤਿੰਨਾਂ ਹੀ ਸਾਕਿਆਂ ਦੀ ਸਾਂਝੀ ਗੱਲ ਹੈ ਕਿ ਬੇਗੁਨਾਹ ਲੋਕ ਮਾਰੇ ਗਏ ਹਨ। ਵੈਸੇ ਬੇਗੁਨਾਹ ਅਤੇ ਗਰੀਬ ਲੋਕ ਹੀ ਸਦਾ ਅਣਆਈ ਮੌਤ ਮਰਦੇ ਰਹੇ ਹਨ। ਇਸ ਗੱਲ ਦਾ ਵਾਸਤਾ ਇਨਸਾਨੀ ਕਾਨੂੰਨ ਨਾਲ ਨਹੀਂ ਰੱਬੀ ਕਾਨੂੰਨ ਨਾਲ ਹੈ। ਤਾਹੀਂ ਤਾਂ ਗੁਰੂ ਨਾਨਕ ਦੇਵ ਜੀ ਨੇ ਰੱਬ ਨੂੰ ਪੁੱਛਿਆ ਸੀ "ਤੈਂ ਕੀ ਦਰਦ ਨ ਆਇਆ ?"

ਇਹਨਾਂ ਦੁਰਘਟਨਾਵਾਂ ਨੂੰ ਨੁਕਤਾ ਬਣਾ ਕੇ ਭਾਰਤ ਦੀ ਪਾਰਲੀਮੈਂਟ ਅਤੇ ਬਾਹਰ ਇਤਿਹਾਸਕ ਵਿਵਾਦ ਹੋਏ ਹਨ। ਅਖਬਾਰਾਂ ਅਤੇ ਪੁਸਤਕਾਂ ਵਿਚ ਇਹ ਘਟਨਾਵਾਂ ਅਹਿਮ ਵਿਸ਼ਾ ਰਹੀਆਂ ਹਨ। ਦਿਲਚਸਪ ਗੱਲ ਇਹ ਹੈ ਕਿ ਸਿਆਸੀ ਪਾਰਟੀਆਂ ਵਿਚਾਰਾਂ ਦੇ ਪਾਸੇ ਬਦਲਦੀਆਂ ਰਹੀਆਂ ਹਨ ਜੋ ਇਹਨਾਂ ਲਈ ਬਹੁਤ ਸੌਖੀ ਗੱਲ ਹੈ ਅਤੇ ਕੋਈ ਨਵੀਂ ਵੀ ਨਹੀਂ ਪਰ ਜਿਹਨਾਂ ਨੂੰ ਰੱਬ ਮਾਰੇ ਤਾਂ ਬਚਾਵੇ ਕੌਣ।

ਛੱਬੀ ਸਾਲਾਂ ਬਾਦ ਭੂਪਾਲ ਗੈਸ ਕਾਂਡ ਮੁੜ ਏਜੰਡੇ ਤੇ ਆ ਗਿਆ ਹੈ। ਇਸ ਦੁਖਦ ਕਾਂਡ ਨੂੰ ਅਦਾਲਤ ਵਲੋਂ ਰਿੜਕਦਿਆਂ ੨੬ ਸਾਲ ਲੰਘ ਗਏ ਹਨ। ਭਾਵ ਪੀੜਤ ਜੀਵਾਂ ਦੀ ਉਮਰ ਹੀ ਬੀਤ ਗਈ ਹੈ। ਅਦਾਲਤ ਨੇ ਫੈਸਲਾ ਗਵਾਹਾਂ ਦੇ ਬਿਆਨਾਂ ਦੇ ਆਧਾਰ ਤੇ ਕਰਨ ਹੁੰਦਾ ਹੈ ਅਤੇ ਇਸ ਪਰਸੰਗ ਨੂੰ ਆਮ ਬੰਦਾ ਚੰਗੀ ਤਰ੍ਹਾਂ ਜਾਣਦਾ ਹੈ। ਸਾਰਾ ਜ਼ੋਰ ਗਵਾਹਾਂ ਨੂੰ ਕਮਜ਼ੋਰ ਕਰਨ ਜਾਂ ਮੁਕਰਾਉਣ ਤੇ ਲੱਗ ਜਾਂਦਾ ਹੈ ਜਿਸ ਕਾਰਜ ਵਿਚ ਕੁਝ ਲੋਕਾਂ ਨੂੰ ਖਾਸੀ ਮੁਹਾਰਤ ਹੁੰਦੀ ਹੈ। ਜਿਸ ਦੀ ਡਾਂਗ ਤਗੜੀ ਹੋਵੇ ਮੱਝ ਉਸੇ ਦੀ ਹੀ ਹੁੰਦੀ ਹੈ। ਅਦਾਲਤਾਂ ਬਾਰੇ ਬਹੁਤੀ ਗੱਲ ਕਰਨੀ ਸਮਝਦਾਰੀ ਨਹੀਂ। ਪਰ ਸਾਡਾ ਸ਼ਾਇਰ ਮਿਤਰ ਸੁਰਜੀਤ ਪਾਤਰ ਜੁਗਤ ਨਾਲ ਗੱਲ ਕਰ ਗਿਆ ਹੈ।

ਇਸ ਅਦਾਲਤ 'ਚ ਬੰਦੇ ਬਿਰਖ ਹੋ ਗਏ ਫੈਸਲੇ ਸੁਣਦਿਆਂ ਸੁਣਦਿਆਂ ਸੁੱਕ ਗਏ<br>
ਆਖੋ ਇਹਨਾਂ ਨੂੰ ਉਜੜੇ ਘਰੀਂ ਜਾਣ ਹੁਣ ਇਹ ਕਦੋਂ ਤੀਕ ਏਥੇ ਖੜੇ ਰਹਿਣਗੇ

ਉਚ ਅਦਾਲਤ ਵਲੋਂ ਫੈਸਲਾ ਸੁਣਾਏ ਜਾਣ ਤੇ। ਹੁਣ ਨਵਾਂ ਬਵਾਲ ਖੜਾ ਹੋਇਆ ਹੈ। ਵੱਡੀ ਬਹਿਸ, ਦੋਸ਼ ਪ੍ਰਤੀ ਦੋਸ਼ ਮੁੜ ਸ਼ੁਰੂ ਹੋ ਗਏ ਹਨ। ਸਾਰੀਆਂ ਪਾਰਟੀਆਂ ਦੇ ਢੋਲ ਖੜਕ ਪਏ ਹਨ। ਕੌਣ ਦੋਸ਼ੀ ਹੈ ਕੌਣ ਦੌੜ ਗਿਆ ਕਿੰਨੇ ਦੁੜਾਇਆ ਇਸ ਬਾਰੇ ਵਡੀਆਂ ਬਹਿਸਾਂ ਲੋਕਾਂ ਲਈ ਦਿਲ ਪਰਚਾਵੇ ਤੋਂ ਵੱਧ ਕੁਝ ਵੀ ਨਹੀਂ। ਛੱਬੀ ਸਾਲਾਂ ਵਿਚ ਪਾਰਟੀਆਂ ਦੀਆਂ ਬਦਲ-ਬਦਲ ਕੇ ਸਰਕਾਰਾਂ ਆਈਆਂ ਪਰ ਜਿਨ੍ਹਾਂ ਦੀ ਦੁਨੀਆਂ ਗਰਕ ਗਈ ਉਹਨਾਂ ਦਾ ਕੀ ਬਣਿਆ। ਓਹਨਾਂ ਦਾ ਕੀ ਕਸੂਰ ? ਉਹਨਾਂ ਦੀ ਬਾਂਹ ਕੌਣ ਫੜੇਗਾ ਕੌਣ ਆਸਰਾ ਬਣੇਗਾ ? ਅਮਰੀਕੀ ਕੰਪਨੀ, ਉਹਦਾ ਮੁਖੀਆ ਐਂਡਰਸਨ, ਅਮਰੀਕਾ ਦੀ ਸਰਕਾਰ, ਭਾਰਤ ਸਰਕਾਰ, ਮਧ ਪ੍ਰਦੇਸ਼ ਦੀ ਸਰਕਾਰ ਜਾਂ ਭਾਰਤ ਦੀ ਆਮ ਜਨਤਾ ਜਾਂ ਕੋਈ ਹੋਰ ਅਦਾਰਾ।

ਹੁਣ ਭਾਰਤ ਸਰਕਾਰ ਨੇ ਨਿਰਣਾ ਲਿਆ ਹੈ ਕਿ ਪੰਦਰਾਂ ਕੁ ਸੌ ਕਰੋੜ ਰੁਪਏ ਦੀ ਮਦਦ ਗੈਸ ਪੀੜਤਾਂ ਵਿਚ ਵੰਡੀ ਜਾਵੇਗੀ, ਅਦਾਲਤ ਅਗੇ ਨਵੀਂ ਅਰਜ਼ੀ ਪਾਈ ਜਾਵੇਗੀ ਫੈਸਲੇ ਤੇ ਨਜ਼ਰਸਾਨੀ ਕਰਨ ਲਈ ਅਤੇ ਅਮਰੀਕਾ ਕੰਪਣੀ, ਯੂਨੀਅਨ ਕਾਰਬਾਈਰ ਦੇ ਤਦ ਵਕਤੀ ਚੇਅਰਮੈਨ ਐਂਡਰਸਨ ਨੂੰ ਭਾਰਤ ਲਿਆਉਣ ਦੇ ਨਵੇਂ ਸਿਰੇ ਤੋਂ ਜਤਨ ਕੀਤੇ ਜਾਣਗੇ।

ਫੈਸਲੇ ਦੇਖਣ ਨੂੰ ਚੰਗੇ ਲਗਦੇ ਹਨ। ਪੂਰਾ ਇਨਸਾਫ ਤਾਂ ਕੋਈ ਦੇ ਨਹੀਂ ਸਕਦਾ। ਪਰ ਜੇ ਸਰਕਾਰ ਇਹ ਵੀ ਕਰ ਗਈ ਤਾਂ ਪੀੜਤਾਂ ਨੂੰ ਕੁਝ ਕੁ ਰਾਹਤ ਜ਼ਰੂਰ ਮਿਲੇਗੀ ਅਤੇ ਸਰਕਾਰ ਸਿਆਸੀ ਕੁਸ਼ਤੀ ਵੀ ਜਿਤ ਲਵੇਗੀ।

## ਕੌਮੀ ਤਰਾਨੇ

ਇਹ ਸਤਰਾਂ ਲਿਖਣ ਤੱਕ ਭਾਰਤ ਨੇ ਕ੍ਰਿਕਟ ਦਾ ਏਸ਼ੀਆ ਕੱਪ ਸ੍ਰੀ ਲੰਕਾ ਵਿਚ ਜਿੱਤਾ ਲਿਆ ਹੈ। ਕਾਮਨਵੈਲਥ ਖੇਡਾਂ ਦੀ ਮਸ਼ਾਲ ਇੰਗਲੈਂਡ ਤੋਂ ਚੱਲ ਕੇ ਵੱਖ-ਵੱਖ ਕਾਵਨਵੈਲਥ ਦੇਸ਼ਾਂ ਤੋਂ ਹੁੰਦੀ ਹੋਈ ਪਾਕਿਸਤਾਨ ਤੋਂ ਵਾਹਗਾ ਅਟਾਰੀ ਬਾਰਡਰ ਰਾਹੀਂ ਭਾਰਤ ਪਹੁੰਚ ਚੁੱਕੀ ਹੈ। ਇਸ ਦਾ ਬੇਮਿਸਾਲ ਸੁਆਗਤ ਬਾਰਡਰ ਤੇ ਹੋਇਆ ਹੈ ਜਿਸਦਾ ਸਿੱਧਾ ਪ੍ਰਸਾਰਣ ਦੂਰਦਰਸ਼ਨ ਨੇ



Namdhari Elibrary NamdhariElibrary@gmail.com

ਕੀਤਾ ਹੈ। ਸੋ ਕੁ ਦਿਨਾਂ ਤਕ ਕਾਮਨਵੈਲਥ ਖੇਡਾਂ ਦਾ ਮੇਲਾ ਦਿੱਲੀ ਵਿਚ ਸੱਜ ਧੱਜ ਨਾਲ ਸ਼ੁਰੂ ਹੋ ਜਾਵੇਗਾ। ਇਹਨਾਂ ਖੇਡ ਮੇਲਿਆਂ ਦਾ ਨਿਰਸੰਦੇਹ ਦੇਸ਼ ਦੀ ਜੁਆਨੀ ਨੂੰ ਲਾਭ ਹੋਵੇਗਾ। ਵਰਿਆਮ ਦੇ ਮੁੱਖ ਪੰਨੇ ਤੇ ਸੰਸਾਰ ਫੁੱਟਬਾਲ ਮੁਕਾਬਲਿਆਂ ਦੀ ਟਰਾਫੀ (ਕੱਪ) ਦੀ ਤਸਵੀਰ ਹੈ। ਦੱਖਣੀ ਅਫਰੀਕਾ ਦੇਸ਼ ਵਿਚ ਫੁੱਟਬਾਲ ਮੁਕਾਬਲਿਆਂ ਦੇ ਫਾਈਨਲ ਮੈਚ ਖੇਡੇ ਜਾ ਰਹੇ ਹਨ ਜਿਨ੍ਹਾਂ ਨੇ ਸਾਰੀ ਦੁਨੀਆ ਦਾ ਧਿਆਨ ਖਿਚਿਆ ਹੈ। ਸੰਸਾਰ ਵਿਚ ਪਹਿਲਾਂ ਹੋਏ ਇਲਾਕਾਈ ਮੁਕਾਬਲਿਆਂ ਵਿਚੋਂ ਅਵਲ ਆਉਣ ਵਾਲੀਆਂ ਟੀਮਾਂ ਦੱਖਣੀ ਅਫਰੀਕਾ ਦੇ ਫੁੱਟਬਾਲ ਕੁੰਭ ਵਿਚ ਹਿੱਸਾ ਲੈ ਰਹੀਆਂ ਹਨ ਉਹਨਾਂ ਦੇ ਦੇਸ਼ਾਂ ਦੇ ਕੌਮੀ ਤਰਾਨੇ ਗੂੰਜ ਰਹੇ ਹਨ।

ਪਰ ਇਹਨਾਂ ਵਿਚ ਭਾਰਤ, ਪਾਕਿਸਤਾਨ, ਬੰਗਲਾਦੇਸ਼ ਤੇ ਹੋਰ ਗਵਾਂਢੀ ਦੇਸ਼ਾਂ ਦੇ ਤਰਾਨੇ ਨਹੀਂ ਵੱਜ ਰਹੇ। ਇਹਨਾਂ ਮੁਲਕਾਂ ਦੀਆਂ ਟੀਮਾਂ ਇਸ ਮੇਲੇ ਵਿਚ ਪਹੁੰਚਣ ਲਈ ਸਮਰਥ ਨਹੀਂ ਇਹ ਸੋਚਣ ਤੇ ਫਿਕਰਮੰਦੀ ਵਾਲੀ ਗੱਲ ਹੈ। ਸੰਖੇਪ ਵਿਚ ਗੱਲ ਕਰਦਿਆਂ ਖੇਡ ਮੈਦਾਨਾਂ ਦੀ ਘਟਦੀ ਗਿਣਤੀ ਅਤੇ ਘੱਟ ਰਿਹਾ ਪਰਚਾਰ ਇਸਦਾ ਬਹੁਤ ਵੱਡਾ ਕਾਰਣ ਹੈ। ਵੱਡੇ ਵੱਡੇ ਦਾਅਵੇ ਬੰਨਣ ਵਾਲੇ ਨੇਤਾਵਾਂ ਵਾਸਤੇ ਇਹ ਸੋਚਣ ਦੀ ਗੱਲ ਹੈ। ਨੌਜਵਾਨਾਂ ਨੂੰ ਖੇਡ ਮੈਦਾਨ ਤੇ ਹੋਰ ਸਹੂਲਤਾਂ ਦਿਓ।

ਫੇਰ ਕੌਮੀ ਤਰਾਨੇ ਵੀ ਵੱਜਣਗੇ।

## ਹੰਨੇ ਹੰਨੇ ਮੀਰੀ

ਵਰਿਆਮ ਦੇ ਪਿਛਲੇ ਅੰਕ ਵਿਚ ਸ. ਤਰਲੋਚਨ ਸਿੰਘ ਮੈਂਬਰ ਪਾਰਲੀਮੈਂਟ ਦਾ ਇਕ ਲੇਖ ਪ੍ਰਕਾਸ਼ਤ ਹੋਇਆ ਸੀ, 'ਸਿੱਖਾਂ ਵਿਚ ਤਾਲਿਬਾਨ' ਇਹ ਲੇਖ ਹੋਰ ਅਖਬਾਰਾਂ ਵਿਚ ਵੀ ਛੱਪ ਚੁੱਕਾ ਹੈ। ਇਹ ਲੇਖ ਛੱਪਣ ਬਾਦ ਬਹੁਤ ਸਾਰੇ ਟੈਲੀਫੋਨ ਆਏ ਹਨ। ਆਮ ਪਾਠਕਾਂ ਦੇ ਅਤੇ ਪ੍ਰਸਿਧ ਲੇਖਕਾਂ ਦੇ। ਜਿਹੜੀ ਤਾਲਬਾਨੀ ਰੁੱਚੀ ਦਾ ਇਸ ਲੇਖ ਵਿਚ ਜ਼ਿਕਰ ਹੈ ਉਸ ਦਾ ਸ਼ਿਕਾਰ ਬਹੁਤ ਲੋਕ ਹੋ ਚੁੱਕੇ ਹਨ। ਇਕ ਵੱਡੇ ਲੇਖਕ ਦਾ ਲੇਖ ਕਿਤੇ ਬਾਹਰਲੇ ਸੂਬੇ ਵਿੱਚ ਹਿੰਦੀ ਮੈਗਜ਼ੀਨ ਵਿਚ ਛੱਪਿਆ। ਸੰਪਾਦਕ ਆਪ ਹੀ ਲੇਖਾਂ ਨਾਲ ਤਸਵੀਰਾਂ ਵੀ ਛਾਪਦੇ ਹਨ। ਉਸ ਲੇਖ ਦੇ ਨਾਲ ਗੁਰੂ ਸਾਹਿਬ ਦੀ ਇਕ ਤਸਵੀਰ ਸ਼ਰਧਾ ਸਹਿਤ ਛਾਪੀ ਗਈ। ਅੱਧੀ ਰਾਤ ਨੂੰ ਘਬਰਾਏ ਹੋਏ ਸੰਪਾਦਕ ਦਾ ਲੇਖਕ ਨੂੰ ਜਲੰਧਰ ਫੋਨ ਆ ਗਿਆ ਕਿ ਧਮਕੀਆਂ ਆ ਰਹੀਆਂ ਹਨ, ਕੀ ਕਰਾਂ ? ਲੇਖਕ ਨੇ ਜੁਆਬ ਦਿੱਤਾ ਕਿ ਮੁਆਫੀ ਮੰਗ ਲੈ ਪਰ ਅਗੋਂ ਤੋਂ ਸਿੱਖ ਗੁਰੂਆਂ ਦੀ ਤਸਵੀਰ ਨਾ ਕਦੀ ਛਾਪੀਂ...। ਇਕ ਹੋਰ ਚਿੱਠੀ ਆਈ ਹੈ ਜੋ ਲੇਖਕ ਦੀ ਨਹੀਂ ਪਰ ਸੁਹਿਰਦ ਪਾਠਕ ਦੀ ਜਿਸ ਨੇ ਮਸੀਂ ਅਖਰ ਜੋੜ ਕੇ ਲਿਖਣ ਦਾ ਜਤਨ ਕੀਤਾ ਹੈ। ਉਸ ਪਾਠਕ ਨੇ ਸ. ਤਰਲੋਚਨ ਸਿੰਘ ਦੀ ਜਾਨ ਨੂੰ ਖਤਰੇ ਦਾ ਅੰਦੇਸ਼ਾ ਜ਼ਾਹਿਰ ਕੀਤਾ ਹੈ ਅਤੇ ਨਾਲ ਹੀ ਅਪਣੀ ਜਾਨ ਨੂੰ ਵੀ ਇਸ ਚਿਠੀ ਕਾਰਨ।

ਸਿੱਖਾਂ ਵਿਚ ਕਈ ਸਜਨ ਅਤੇ ਸੰਸਥਾਵਾਂ ਤਾਂ ਬਿਲਕੁਲ ਵੈਸ਼ਨਵ ਹਨ। ਮਾਸ ਸ਼ਰਾਬ ਦੇ ਸੇਵਨ ਤੋਂ ਪੱਕੇ ਪ੍ਰਹੇਜ਼ਗਾਰ। ਕਈ ਸਿੰਘ ਇਹਨਾਂ ਦੀ ਵਰਤੋਂ ਖੁਲੇਆਮ ਕਰਦੇ ਹਨ। ਦੋਹਾਂ ਪੱਖਾਂ ਦੇ ਹੱਕ ਵਿਚ ਪੁਸਤਕਾਂ ਵੀ ਲਿਖੀਆਂ ਗਈਆਂ ਹਨ। ਪਰ ਇਕ ਗੱਲ ਤੇ ਅੱਜ ਤੱਕ ਸਹਿਮਤੀ ਰਹੀ ਹੈ ਕਿ ਗੁਰੂਧਾਮਾਂ ਦੇ ਲੰਗਰ ਵਿਚ ਮਾਸ ਦੀ ਵਰਤੋਂ ਨਹੀਂ ਕੀਤੀ ਜਾਂਦੀ ਪਰ ਹੁਣ ਅਖਬਾਰਾਂ ਵਿਚ ਖਬਰਾਂ ਆਈਆਂ ਹਨ ਕਿ ਜਲੰਧਰ ਦੇ ਇਕ ਗੁਰਦੁਆਰੇ ਵਿਚ ਮਾਸ ਵਰਤਾਇਆ ਗਿਆ ਹੈ। ਇਸੇ ਤਰ੍ਹਾਂ ਹੀ ਇੰਗਲੈਂਡ ਦੇ ਇਕ ਗੁਰਦੁਆਰੇ ਵਿਚ ਵੋਟਾਂ ਪਾ ਪਵਾ ਕੇ ਮਾਸ ਸ਼ਰਾਬ ਦੇ ਹੱਕ ਵਿਚ ਫੈਸਲਾ ਲਿਆ ਗਿਆ ਹੈ।

ਸਿੱਖ ਭਾਈਚਾਰੇ ਦੀ ਹਾਲਤ ਤਰਸਯੋਗ ਹੈ। ਕਦੇ ਸਿੱਖਾਂ ਦੀਆਂ ਬਾਰਾਂ ਮਿਸਲਾਂ ਸਨ ਅੱਜ ਸੈਂਕੜੇ ਮਿਸਲਾਂ ਹਨ। ਚਾਰ ਮੁੰਡੇ ਇਕਠੇ ਹੋ ਕੇ ਆਪਣਾ ਪ੍ਰੋਗਰਾਮ ਅਪਣਾ ਵਿਧਾਨ ਤਹਿ ਕਰਕੇ ਕਾਰਵਾਈਆਂ ਆਰੰਭ ਕਰ ਦਿੰਦੇ ਹਨ। ਜਿਸ ਗੁਰੂ ਗ੍ਰੰਥ ਸਾਹਿਬ ਦੀ ਅਜ਼ਮਤ ਬਹਾਲ ਕਰਨ ਦੀਆਂ ਮੁਹਿੰਮਾਂ ਚਲਾ ਰਹੇ ਹਨ ਉਸੇ ਗੁਰੂ ਗ੍ਰੰਥ ਸਾਹਿਬ ਦੇ ਸੰਦੇਸ਼ਾਂ ਦੇ ਉਲਟ ਕਾਰਵਾਈ ਕਰ ਰਹੇ ਹਨ। ਅੱਜ ਹਾਲਤ ਇਹ ਹੈ ਨਾ ਕਿਸੇ ਜੱਥੇਦਾਰ ਨਾ ਸਿੰਘ ਸਾਹਿਬ ਤੇ ਨਾ ਕਿਸੇ ਪ੍ਰਧਾਨ ਦੀ ਗੱਲ ਚਲਦੀ ਹੈ। ਹੰਨੇ ਹੰਨੇ ਮੀਰੀ ਮੁੜ ਚੱਲ ਰਹੀ ਹੈ।

ਬਾਹਰਲੀ ਧੜੇਬੰਦੀ ਏਨੀ ਵੱਧ ਹੈ ਕਿ ਹਰ ਗੱਲ ਤੇ ਆਹਮੋ ਸਾਹਮਣੇ ਮੁਕਾਬਲੇ ਹਨ। ਬੇ ਹਿਸਾਬ ਪੈਸੇ ਦੇ ਜ਼ੋਰ ਤੇ ਕੁਝ ਅੱਖਬਾਰ ਕੌਮ ਨੂੰ ਢਾਹ ਲਾਉਣ ਲਈ ਬਾਕਾਇਦਾ ਮੁਹਿਮ ਚਲਾ ਰਹੇ ਹਨ। ਕੋਈ ਵੀ ਐਸਾ ਮਸਲਾ ਨਹੀਂ ਜਿਥੇ ਸਿਖਰ ਦੀ ਖਹਿ ਬਾਜ਼ੀ ਨਾ ਹੋਵੇ ? ਉਤੋਂ ਟੈਲੀਵੀਜਨ ਦੇ ਸੈਂਕੜੇ ਚੈਨਲ ਹਨ ਉਹਨਾਂ ਨੂੰ ਜੋ ਪੈਸੇ ਦੇ ਸਕਦਾ ਹੋਵੇ ਮਨ ਮਰਜ਼ੀ ਦਾ ਪਰਚਾਰ ਕਰਵਾ ਸਕਦਾ ਹੈ।

ਇਹ ਸਭ ਕੁਝ ਹੋਣ ਦੇ ਬਾਵਜੂਦ ਵੀ ਗੁਰੂ ਦੀ ਏਕਤਾ ਅਮਨ ਅਤੇ ਸਰਬਤ ਦੇ ਭਲੇ ਦੀ ਸੋਚ ਵਾਲੇ ਮਨੁੱਖ ਵੀ ਹਨ ਅਤੇ ਲਿਖਤਾਂ ਵੀ ਹਨ ਸਮੇਤ ਅਖਬਾਰਾਂ ਦੇ। ਇਹ ਹੀ ਆਸ ਦੀ ਕਿਰਨ ਹੈ। ਸ. ਤਰਲੋਚਨ ਸਿੰਘ ਦਾ ਜੀਵਨ ਦੇਸ਼ ਦੀ ਸਿਆਸਤ, ਸਿਆਸਤਦਾਨਾਂ ਅਤੇ ਅਫਸਰ ਸ਼ਾਹੀ ਨਾਲ ਅਤਿ ਨੇੜਲੇ ਸੰਪਰਕਾਂ ਵਿਚ ਬੀਤਿਆ ਹੈ। ਹੁਣ ਵੀ ਦੇਸ਼ ਦੀ ਰਾਜਧਾਨੀ ਵਿਚ



Namdhari Elibrary NamdhariElibrary@gmail.com

ਪਾਰਲੀਮੈਂਟ ਰਾਹੀਂ-ਭਾਰਤ ਦੇਸ਼ ਅਤੇ ਸਿੱਖਾਂ ਦੇ ਮਸਲਿਆਂ ਦੇ ਨਾਲ ਜੁੜੇ ਹਨ। ਉਹਨਾਂ ਵਕਤ ਸਿਰ ਆਵਾਜ਼ ਉਠਾਈ ਹੈ। ਇਸ ਆਵਾਜ਼ ਦਾ ਅਸਰ ਵੀ ਹੋਣਾ ਸ਼ੁਰੂ ਹੋਇਆ ਹੈ। ਲੋਕਾਂ ਦੀ ਰਾਏ ਰੱਬ ਦੀ ਆਵਾਜ਼ ਹੁੰਦੀ ਹੈ। ਇਹ ਹੀ ਚੰਗੀ ਗੱਲ ਨਿਕਲਦੀ ਹੈ ਇਸ ਸਾਰੇ ਪ੍ਰਕਰਣ ਵਿੱਚ।

## ਥੋੜ੍ਹੀ ਗਿਣਤੀ ਵਾਲੇ ਅਖਬਾਰਾਂ ਦੀ ਸਮੱਸਿਆ

ਸਾਰੇ ਦੇਸ਼ ਵਿਚ ਹਜ਼ਾਰਾਂ ਦੀ ਤਾਦਾਦ ਵਿਚ ਥੋਹੜੀ ਛੱਪਣ ਗਿਣਤੀ ਵਾਲੇ ਅਖਬਾਰ ਪ੍ਰਕਾਸ਼ਤ ਹੁੰਦੇ ਹਨ। ਇਹਨਾਂ ਵਿਚ ਰੋਜ਼ਾਨਾ ਵੀ ਹਨ ਸਪਤਾਹਕ ਵੀ ਅਤੇ ਮਾਸਕ ਪੱਤਰ ਵੀ। ਇਹਨਾਂ ਵਿਚੋਂ ਬਹੁਤੇ ਕਿਸੇ ਵਿਸ਼ੇਸ਼ ਭਾਈਚਾਰਕ ਗਰੁੱਪ ਦੀ ਵਿਚਾਰਧਾਰਾ ਅਤੇ ਇਤਿਹਾਸ ਦੀ ਪੇਸ਼ਕਾਰੀ ਨੂੰ ਸਮਰਪਤ ਹੁੰਦੇ ਹਨ ਇਸ ਕਰਕੇ ਇਹ ਖਾਸ ਕਿਸਮ ਦੇ ਬੰਧੇਜ ਦੇ ਪਾਬੰਦ ਵੀ ਹੁੰਦੇ ਹਨ। ਇਹ ਸਵੈ ਪਾਬੰਦੀ ਉਹਨਾਂ ਦੀ ਘੱਟ ਗਿਣਤੀ ਵਿਚ ਛੱਪਣ ਦਾ ਕਾਰਨ ਵੀ ਹੁੰਦੀ ਹੈ। ਕੁਝ ਪਰਚੇ ਸਾਹਿਤਕ ਵੀ ਜਾਰੀ ਹੁੰਦੇ ਹਨ। ਕੁਝ ਸਮੇਂ ਤਕ ਮਿੱਤਰ ਲੋਕ ਪਲਿਓਂ ਖਰਚ ਕਰਦੇ ਕਰਦੇ ਥੱਕ ਜਾਂਦੇ ਹਨ ਤੇ ਪਰਚਾ ਬੰਦ ਹੋ ਜਾਂਦਾ ਹੈ। ਪਰਚਾ ਚਲਾਉਣਾ ਬਹੁਤ ਬਿਖਮ ਕਾਰਜ ਹੈ ਅਲੂਣੀ ਸਿਲ ਚਟਨ ਵਾਂਗ। ਸਿਰੜੀ ਲੋਕ ਇਕ ਦੀਵਾਨਗੀ ਨਾਲ ਲੱਗੇ ਰਹਿੰਦੇ ਹਨ ਕੁਝ ਆਦਰਸ਼ ਨੂੰ ਪਰਣਾਏ ਹੁੰਦੇ ਹਨ ਉਹ ਘਰ ਫੂਕ ਕੇ ਆਪਣਾ ਹੀ ਤਮਾਸ਼ਾ ਵੇਖਦੇ ਰਹਿੰਦੇ ਹਨ। ਬਾਰ ਬਾਰ ਇਹ ਵਰਤਾਰਾ ਵਰਤਦਾ ਹੈ ਫੇਰ ਨਵੇਂ ਸਿਰੜੀ ਮੈਦਾਨ ਵਿਚ ਉਤਰਦੇ ਹਨ। ਚੰਦਿਆਂ ਨਾਲ ਗੁਜ਼ਾਰਾ ਹੁੰਦਾ ਨਹੀਂ ਕਿਉਂਕਿ ਅੱਧੇ ਕੁ ਚੰਦੇ ਤਾਂ ਮਰ ਹੀ ਜਾਂਦੇ ਹਨ। ਬਹੁਤੀਆਂ ਅਖਬਾਰਾਂ ਨੂੰ ਰੱਬ ਵਰਗਾ ਆਸਰਾ ਹੁੰਦਾ ਹੈ ਸਰਕਾਰੀ ਅਤੇ ਪ੍ਰਾਈਵੇਟ ਅਦਾਰਿਆਂ ਦੇ ਇਸ਼ਤਿਹਾਰਾਂ ਦਾ। ਇਹਨਾਂ ਇਸ਼ਤਿਹਾਰਾਂ ਨੂੰ ਪ੍ਰਾਪਤ ਕਰਨ ਦੀ ਸਭ ਤੋਂ ਵੱਡੀ ਯੋਗਤਾ ਹੁੰਦੀ ਹੈ ਪਹਿਲਾਂ ਹੀ ਵੱਡੀ ਗਿਣਤੀ ਵਿਚ ਛਪਦੇ ਹੋਣਾ। ਸਰਕਾਰੀ ਤੇ ਪ੍ਰਾਈਵੇਟ ਇਸ਼ਤਿਹਾਰਾਂ ਨੂੰ ਪ੍ਰਾਪਤ ਕਰਨ ਵਾਸਤੇ ਬਹੁਤ ਸਾਰੇ ਬੰਦੇ (ਕਰਮਚਾਰੀ) ਚਾਹੀਦੇ ਹਨ। ਸਮਰਥਾ ਵਾਲੇ ਬੰਦੇ ਹੀ ਹੋਰ ਸਮਰਥਾਵਾਨ ਹੋ ਜਾਂਦੇ ਹਨ। ਭਾਵ ਤੁਸੀਂ ਪਹਿਲਾਂ ਹੀ ਅਮੀਰ ਹੋਵੋ ਫੇਰ ਤੁਸੀਂ ਹੋਰ ਤੋਂ ਹੋਰ ਅਮੀਰ ਹੋ ਸਕਦੇ ਹੋ। ਇਹਨਾਂ ਇਸ਼ਤਿਹਾਰਾਂ ਨੂੰ ਛਾਪਣ ਵਾਸਤੇ ਵੀ ਪੂਰੇ ਤੌਰ ਆਜ਼ਾਦ ਹੋਣਾ ਵੀ ਮਦਦ ਕਰਦਾ ਹੈ। ਜੇ ਤੁਸੀਂ ਪ੍ਰਹੇਜ਼ ਕਰਨਾ ਹੈ ਫਿਲਮਾਂ ਤੋਂ, ਲਚਰ ਗੀਤਾਂ ਦੇ ਇਸ਼ਤਿਹਾਰਾਂ ਤੋਂ ਸ਼ਰਾਬ ਕਬਾਬ ਦੀਆਂ ਮਸ਼ਹੂਰੀਆਂ ਤੋਂ, ਨਚਣ ਵਾਲੀਆਂ ਬੀਬੀਆਂ ਦੀਆਂ ਤਸਵੀਰਾਂ ਅਤੇ ਤੰਬਾਕੂ ਅਤੇ ਹੋਰ ਨਸ਼ਿਆਂ ਜਾਂ ਕਾਮੁਕ ਫੋਟੋਆਂ ਅਤੇ ਖਬਰਾਂ ਤੋਂ...ਤਾਂ ਕਿਸੇ ਕਿਸਮ ਦੀ ਸਹਾਇਤਾ ਦੀ ਉਮੀਦ ਨਾ ਰੱਖੋ ਅਤੇ ਸਹੀ ਮਾਅਨਿਆਂ ਵਿਚ ਸਵੈਭਿਮਾਨੀ ਪੱਤਰਕਾਰ ਉਮੀਦ ਰੱਖਦੇ ਵੀ ਨਹੀਂ।

ਜੇ ਪੰਜਾਬ ਦੀ ਗੱਲ ਕਰੀਏ ਤਾਂ ਜਿਹੜੀਆਂ ਸਰਕਾਰਾਂ ਦਾ ਜਨਮ ਹੀ ਪੰਜਾਬੀ ਦੇ ਨਾਅਰੇ 'ਚੋਂ ਹੋਇਆ ਹੋਵੇ ਤਾਂ ਉਹਨਾਂ ਦਾ ਫਰਜ਼ ਬਣਦਾ ਹੀ ਹੈ ਕਿ ਪੰਜਾਬੀ ਦੇ ਪਰਚਿਆਂ ਨੂੰ ਬਣਦਾ ਹਿੱਸਾ ਦਿਆ ਕਰਨ।

ਇਸ ਸਬੰਧ ਵਿਚ ਇਕ ਗੱਲ ਕਰ ਦਈਏ। ਵਰਿਆਮ ਦੇ ਦਫਤਰ ਵਾਲੇ ਇਲਾਕੇ ਵਿਚ ਜਿਹੜੀ ਸਫਾਈ ਕਰਮਚਾਰੀ ਕੰਮ ਕਰਦੀ ਸੀ ਅਤੇ ਨੇਮ ਨਾਲ ਕੁਝ ਰਕਮ ਉਗਰਾਹ ਵੀ ਲੈਂਦੀ ਸੀ ਉਹ ਕਈ ਮਹੀਨਿਆਂ ਬਾਦ ਆਈ ਤਾਂ ਬਾਹਰ ਪੁਰਾਣੇ ਥਾਂ ਤੇ ਖੜੀ ਹੋ ਕੇ ਦੁਆਵਾਂ ਦੇਣ ਲੱਗੀ। ਅਸੀਂ ਪੁੱਛਿਆ ਬੀਬੀ ਏਨੇ ਦਿਨ ਕਿਥੇ ਰਹੀ ਹੈਂ। ਕਹਿਣ ਲੱਗੀ ਮੈਂ ਫਰਾਂਸ ਗਈ ਹੋਈ ਸੀ। ਪੈਰਿਸ ਵਿਚ ਮੇਰੀ ਧੀ ਹੁੰਦੀ ਹੈ ਓਹਦੇ ਕੋਲ ਗਈ ਸੀ। ਉਹ ਕਈ ਵਾਰ ਫਰਾਂਸ ਹੋ ਆਈ ਹੈ ਪਰ ਆ ਕੇ ਮੰਗਦੀ ਉਸੇ ਨਿਸਚਿਤ ਥਾਂ ਤੇ ਖਲੋ ਕੇ ਹੈ।

ਸਰਕਾਰ ਦੇਂਦੀ ਹੈ ਮਾਇਆ ਅਖਬਾਰਾਂ ਨੂੰ ਪਰ ਉਹ ਖੈਰਾਤ ਉਸ ਨੂੰ ਦੇਂਦੀ ਹੈ ਜੋ ਮੰਗਣ ਵਾਲੇ ਟਿਕਾਣੇ ਤੇ ਹੋਵੇ ਜਾਂ ਉਸਨੂੰ ਦੇਂਦੀ ਹੈ ਜਿਸ ਤੋਂ ਡਰਦੀ ਹੋਵੇ ਜਾਂ ਜਿਸ ਕੋਲ ਵੋਟਾਂ ਹੋਣ। ਉਂਝ ਗਰਾਂਟਾਂ ਦੇ ਗੱਫੇ ਲੈ ਕੇ ਸਰਕਾਰੀ ਤੁਰੀ ਫਿਰਦੀ ਹੈ।

ਛੋਟੇ ਅਖਬਾਰ ਕੁਝ ਤਾਂ ਚੰਦੇ ਪ੍ਰਾਪਤ ਕਰ ਲੈਂਦੇ ਹਨ ਕੁਝ ਉਹਨਾਂ ਨੂੰ ਸਹਾਇਤਾ ਹੁੰਦੀ ਹੈ ਖੁਸ਼ੀ ਗਮੀ ਦੇ ਮੌਕੇ ਤੇ। ਇਸ ਪ੍ਰਥਾਏ ਵੀ ਇਕ ਗੱਲ ਲਿਖ ਕੇ ਸਮਾਪਤ ਕਰਦੇ ਹਾਂ।

ਕਿਸੇ ਨੇ ਪੁੱਛਿਆ ਜੀ ਅਖਬਾਰ ਦਾ ਗੁਜ਼ਾਰਾ ਕਿਵੇਂ ਚੱਲਦਾ ਹੈ, ਉਹ ਕਹਿਣ ਲੱਗਾ ਜੀ ਜਿਊਂਦੇ ਰਹਿਣ ਮਰਨ ਵਾਲੇ। ਮਰਨ ਵਾਲਿਆਂ ਦੇ ਭੋਗਾਂ ਤੋਂ ਕੁਝ ਸਹਾਇਤਾ ਮਿਲ ਜਾਂਦੀ ਹੈ।

ਛੋਟੇ ਅਖਬਾਰਾਂ ਵਾਲਿਆਂ ਦਾ ਹਾਲ ਚੰਗਾ ਨਹੀਂ। ਇਹ ਮੰਗਣ ਵਾਲੀ ਥਾਂ ਖਲੋ ਕੇ ਸਰਕਾਰ ਦੀ ਜੈ ਕਰ ਨਹੀਂ ਸਕਦੇ, ਹੱਥ ਪੈਰ ਜੋੜ ਨਹੀਂ ਸਕਦੇ ਚੰਗੇ ਕਪੜੇ ਪਾਈ ਫਿਰਦੇ ਹਨ । ਤੇ ਮਹਿੰਗਾਈ ਚੁੰਗੀਆਂ ਭਰਦੀ ਦੌੜ ਰਹੀ ਹੈ।

ਛੋਟੇ ਅਖਬਾਰਾਂ ਦੇ ਸੰਗਠਨ ਸਮਾਲ ਨਿਊਜ਼ਪੇਪਰ ਕੌਂਸਲ ਵਲੋਂ ਉਪਰਾਲਾ ਹੋ ਰਿਹਾ ਹੈ ਕਿ ਦੋ ਰੋਜ਼ਾ ਕਾਨਫਰੰਸ ਕਰ ਕੇ ਸਰਕਾਰ ਦੇ ਕੰਨਾਂ ਵਿਚ ਗੱਲ ਪਾਉਣ ਦਾ ਉਪਰਾਲਾ ਕਰੀਏ। ਚੰਗਾ ਹੈ ਰਲ ਮਿਲ ਕੇ ਉਦਮ ਕਰਨ ਨਾਲ ਕਈ ਵਾਰ ਪੰਛੀ ਵੀ ਜਾਲ ਨੂੰ ਲੈ ਉਡਦੇ ਹਨ। ਅਸੀਂ ਵੀ ਸਰਕਾਰ ਨੂੰ ਤੇ ਆਮ ਲੋਕਾਂ ਨੂੰ ਅਪੀਲ ਕਰਦੇ ਹਾਂ ਇਹਨਾਂ ਅਖਬਾਰਾਂ ਰਸਾਲਿਆਂ ਦੀ ਘਾਲਣਾ ਦਾ ਸਤਿਕਾਰ ਕਰੋ।

*—ਜਗਦੀਸ਼ ਸਿੰਘ ਵਰਿਆਮ*



Namdhari Elibrary NamdhariElibrary@gmail.com

# ਧੀਆਂ ਦੀ ਦੁਨੀਆ

*—ਡਾ. ਸੁਰਿੰਦਰਪਾਲ ਸਿੰਘ ਮੰਡ*

ਇਸ ਸੁੱਚੇ ਵਿਸ਼ੇ ਦੀ ਗੱਲ ਕਰਦਿਆਂ ਸੱਚ ਦੇ ਵੱਧ ਤੋਂ ਵੱਧ ਨੇੜੇ ਰਹਿਣ ਦੀ ਰੀਝ ਕਾਰਨ ਮੈਂ ਨਿਰੋਲ ਆਪਣੀ ਜ਼ਿੰਦਗੀ ਦੇ ਤਜਰਬੇ ਦੀ ਗੱਲ ਕਰਨੀ ਹੀ ਠੀਕ ਸਮਝੀ ਹੈ।

ਮੇਰੀ ਮਾਂ ਚਾਰ ਭੈਣਾਂ ਸਨ ਤੇ ਭਰਾ ਕੋਈ ਨਹੀਂ। ਮੇਰੀ ਭਾਬੀ ਸੱਤ ਭੈਣਾਂ ਤੇ ਭਰਾ ਕੋਈ ਨਹੀਂ। ਮੇਰੀ ਮਾਂ ਅਕਸਰ ਆਖਣਾ, "ਪੁੱਤ ਇਹ ਕੁੜਵਾਧਾ ਜੀਹਦੇ ਮਗਰ ਪੈ ਜੇ ਲੱਥਦਾ ਨਹੀਂ ਹੁੰਦਾ। ਪਰ ਮੇਰਾ ਭਾਵੇਂ ਕੁੜੀਆਂ ਨਾਲ ਕੋਈ ਖਾਸ ਵਾਹ ਨਹੀਂ ਸੀ। ਉਂਜ ਮੈਂ ਕੁੜੀਆਂ ਨੂੰ ਜਾਨਣ ਲਈ ਅੱਜੀਂ ਪੱਜੀ ਪੁੱਛਣਾਂ, "ਫਲਾਣੀਏਂ, ਤੈਨੂੰ ਲੱਗਦਾ ਕਿ ਜੇ ਤੂੰ ਮੁੰਡਾ ਹੁੰਦੀ ਤਾਂ ਤੈਨੂੰ ਜ਼ਿਆਦਾ ਚੰਗਾ ਲੱਗਦਾ। ਅੱਗੋਂ ਮੈਨੂੰ ਹਮੇਸ਼ਾਂ ਇਸ ਤਰ੍ਹਾਂ ਦਾ ਹੀ ਜਵਾਬ ਮਿਲਣਾ ਕਿ "ਮੈਂ ਆਪਣੇ ਇਸ ਰੂਪ 'ਚ ਸਭ ਤੋਂ ਵੱਧ ਖੁਸ਼ ਆਂ।"

ਮੈਂ ਅੰਤਿਮ ਸੱਚ ਦੀ ਭਾਲ ਵਿਚ ਹਮੇਸ਼ਾਂ ਰਿਹਾਂ।

ਪਰ ਜੋ ਸਮੇਂ ਦਾ ਸੱਚ ਮੈਨੂੰ ਆਪਣੀ ਨਜ਼ਰ ਥਾਣੀਂ ਦਿੱਸਿਆ ਉਹ ਇਹ ਹੈ ਕਿ ਇਹ ਮੁੰਡਿਆ ਕੁੜੀਆਂ ਵਾਲਾ ਭਿੰਨ ਭੇਦ ਲੋਕਾਂ ਨੇ ਆਪਣੇ ਨਫ਼ੇ ਨੁਕਸਾਨ ਮੁਤਾਬਕ ਬਣਾਇਆ। ਮੁੰਡਿਆਂ ਨੂੰ ਫਾਇਦੇਮੰਦ ਸਮਝਦੇ ਨੇ ਲੋਕ ਤੇ ਕੁੜੀਆਂ ਬਾਰੇ ਕਹਿੰਦੇ, "ਇਹਨਾਂ ਤਾਂ ਅਗਲੇ ਘਰ ਚਲੇ ਜਾਣਾ, ਨਾਲੇ ਵਿਆਹਾਂ ਦਾ ਖਰਚਾ ਬੜਾ। ਨਾਲੇ ਅਗਲੇ ਘਰ ਪਤਾ ਨਹੀਂ ਕਿਹੋ ਜਿਹੇ ਭੂਤਨਿਆਂ ਨਾਲ ਵਾਹ ਪੈਣਾ।

ਸੋ ਗੱਲ ਤਾਂ ਕੁੱਲ ਮਿਲਾ ਕੇ ਫ਼ਾਇਦੇ ਨੁਕਸਾਨ ਦੀ ਹੀ ਹੋਈ।

ਪਰ ਮੈਂ ਜ਼ਿੰਦਗੀ ਦੇ ਕਈ ਪੱਖਾਂ ਬਾਰੇ ਨਫ਼ੇ ਨੁਕਸਾਨ ਤੋਂ ਉੱਪਰ ਉਠ ਕੇ ਸੋਚਣ ਵਿਚ ਵਿਸ਼ਵਾਸ ਰੱਖਦਾਂ ਤੇ ਖਾਸ ਕਰਕੇ ਇਨਸਾਨੀ ਰਿਸ਼ਤਿਆਂ ਦੇ ਮਾਮਲੇ ਵਿਚ ਜ਼ਰਾ ਜਜ਼ਬਾਤੀ ਵੀ ਹੈਗਾਂ।

ਉਤੋਂ ਦੋ ਕੰਮ ਹੋਰ ਹੋ ਗੇ। ਇਕ ਤਾਂ ਮੈਂ ਗੁਰਬਾਣੀ ਨੂੰ ਥੋੜਾ ਬਹੁਤ ਵਾਚਿਆ ਵਿਚਾਰਿਆ ਤਾਂ ਪਤਾ ਲੱਗਾ ਬਈ ਇਨਸਾਨਾਂ ਵਿਚ ਲਿੰਗ, ਜ਼ਾਤ ਧਰਮ, ਇਲਾਕੇ ਦੀ ਮੇਰ ਤੇਰ ਕਰਨ ਵਾਲੇ ਲੋਕ ਤਾਂ ਭੁੱਲੇ ਭਟਕੇ ਨੇ। ਦੂਜਾ ਮਾਰਕਸਵਾਦ ਦਾ ਊੜਾ ਐੜਾ ਜਾਣਿਆ ਤਾਂ ਇਹਨਾਂ ਸੌੜੀਆਂ ਸੋਚਾਂ ਤੋਂ ਉੱਪਰ ਉੱਠਣ ਅਤੇ ਆਪਾ ਵਾਰੂ ਖਿਆਲਾਂ ਦੀ ਗੁੜ੍ਹਤੀ ਮਿਲੀ। ਪਰ ਮੈਨੂੰ ਆਪਣੇ ਹਿਸਾਬ ਨਾਲ ਸੋਚਣ ਦੀ ਆਦਤ ਬਹੁਤੀ ਆ।

ਮੇਰਾ ਬਾਪ ਬੜਾ ਈ ਮਿਹਨਤੀ, ਦਲੇਰ ਤੇ ਅਣਖੀ ਸੀ। ਪਰ ਜਦ ਉਸਨੇ ਰੋਜ਼ ਰਾਤ ਨੂੰ ਪੈਰ ਧੋਣ ਲਈ ਮੇਰੀ ਮਾਂ ਦੇ ਸਾਹਮਣੇ ਲੱਤਾਂ ਲਮਕਾਉਣੀਆਂ ਤੇ ਬੀਬੀ ਨੇ ਉਹਦੇ ਪੈਰ ਧੋਣੇ ਤਾਂ ਮੈਂ ਕਹਿਣਾ, "ਭਾਜੀ, ਤੁਹਾਨੂੰ ਆਪਣੇ ਪੈਰ ਆਪ ਧੋਣੇ ਚਾਹੀਦੇ ਨੇ। ਬੀਬੀ ਵੀ ਸਾਰੇ ਦਿਨ ਦੀ ਖਪੀ ਹੁੰਦੀ, ਇਹਦੇ 'ਚ ਵੀ ਤੁਹਾਡੇ ਵਰਗੀ ਜਾਨ ਆਂ।" ਭਾਜੀ ਆਖਣਾ, "ਮੈਂ ਆਹਨਾ ਏਹ ਨਵਾਂ ਈ ਉੱਠ ਪਿਆ ਵਿਚ।" ਕਈ ਵਾਰ ਪੈਰ ਮੈਂ ਧੋ ਦੇਣੇ।



ਪਰ ਮੈਂ ਸਮਝਦਾਂ ਕਿ ਔਰਤ ਨੂੰ ਜਾਨਣ 'ਚ ਮੈਂ ਅਜੇ ਪਹਿਲੀ ਜਮਾਤ 'ਚ ਹੀ ਸਾਂ। ਮੇਰੇ ਲਈ ਔਰਤ ਸੰਸਾਰ ਮਾਂ ਹੀ ਸੀ। ਭੈਣ ਤਾਂ ਹੈ ਕੋਈ ਨਹੀਂ ਸੀ। ਫਿਰ ਮੇਰਾ ਵਿਆਹ ਹੋਇਆ, ਗੁਰਚਰਨ ਨਾਲ, ਜਿਸਨੂੰ ਅਸੀਂ 'ਲਾਲੀ' ਕਹਿੰਦੇ। ਬੜੇ ਮੁੱਲਵਾਨ ਅਹਿਸਾਸ ਹੋਏ। ਪਰ ਸਬਕ ਅਜੇ ਵੀ ਅਧੂਰਾ ਸੀ।

ਫਿਰ ਮੇਰੇ ਘਰ ਪਹਿਲੀ ਬੇਟੀ ਪੈਦਾ ਹੋਈ, ਮਲਿਕਾ।

ਪੱਟੀ ਕੋਮਲ ਦੇ ਹਸਪਤਾਲ ਮੈਂ ਪਹਿਲੀ ਵਾਰ ਮਲਿਕਾ ਨੂੰ ਵੇਖਿਆ। ਮੱਥਾ ਚੁੰਮਿਆ। ਪਿਓ ਹੋਣ ਦੇ ਅਹਿਸਾਸ ਦਾ ਚਾਨਣ ਹੋਇਆ। ਮੇਰੀ ਮਾਂ ਆਈ। ਉਸਦੇ ਹੱਥ ਵਿਚ ਇਕ ਲਿਫ਼ਾਫ਼ਾ ਸੀ। ਕਹਿੰਦੀ, "ਪੁੱਤ, ਕੋਈ ਤੇਰੀ ਚਿੱਠੀ ਆਈ ਆ। ਮੈਂ ਆਖਿਆ ਨਾਲੇ ਕੁੜੀ ਵੇਖ ਆਉਨੀ ਤੇ ਨਾਲੇ ਚਿੱਠੀ ਦੇ ਆਉਨੀ।" ਚਿੱਠੀ ਮੇਰਾ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਵਲੋਂ ਸਰਕਾਰੀ ਕਾਲਜਾਂ ਲਈ ਪੰਜਾਬੀ ਲੈਕਚਰਾਰ ਚੁਣੇ ਜਾਣ ਦਾ ਨਿਯੁਕਤੀ ਪੱਤਰ ਸੀ। ਮੈਨੂੰ ਤਲਵਾੜਾ ਕਾਲਜ ਮਿਲਿਆ ਸੀ। ਬੀਬੀ ਬੜੀ ਖੁਸ਼।

"ਬੀਬੀ, ਹੁਣ ਇੰਜ ਕਰ ਕਿ ਪਿੰਡ ਜਾ ਕੇ ਆਂਢੀਆਂ ਗੁਆਂਢੀਆਂ ਦਾ ਮਿੱਠਾ ਮੂੰਹ ਕਰਾ ਦੇ। ਕਹਿਣਾ ਕਿ ਮੇਰੇ ਪੁੱਤ ਦੇ ਘਰ ਧੀ ਪੈਦਾ ਹੋਈ ਤੇ ਉਹਦੇ ਲੱਡੂ ਨੇ" ਜਦ ਦੋ ਤਿੰਨ ਦਿਨਾਂ ਬਾਅਦ ਮੈਂ ਪੁੱਛਿਆ ਕਿ ਬੀਬੀ ਕਰਾ ਦਿੱਤਾ ਸੀ ਮੂੰਹ ਮਿੱਠਾ ਤਾਂ ਕਹਿੰਦੇ, "ਹਾਂ ਕਰਾ ਦਿੱਤਾ ਸੀ। ਪਰ ਮੈਂ ਬਹੁਤੀ ਕੁੜੀ ਵਾਲੀ ਗੱਲ ਨਹੀਂ ਦੱਸੀ। ਮੈਂ ਨੌਕਰੀ ਬਾਰੇ ਦੱਸਿਆ। ਪੁੱਤ, ਲੋਕਾਂ ਆਖਣਾ ਕੁੜੀ ਦੇ ਲੱਡੂ ਵੰਡਣ ਡਹੀ ਆ।"



Namdhari Elibrary NamdhariElibrary@gmail.com

ਉਦੋਂ ਮੈਨੂੰ ਮਾਂ ਦੀ ਗੱਲ ਦਾ ਝਟਕਾ ਜਿਹਾ ਲੱਗਾ ਪਰ ਜਦ ਮੈਂ ਇਸਨੂੰ ਮਾਂ ਦੇ ਨਜ਼ਰੀਏ ਤੋਂ ਵੇਖਣ ਦੀ ਕੋਸ਼ਿਸ਼ ਕਰਦਾ ਤਾਂ ਮਾਂ ਵੀ ਮੈਨੂੰ ਸੱਚੀ ਜਾਪਦੀ।

ਮੇਰਾ ਨਾਨਾ ਜੱਥੇਦਾਰ ਊਧਮ ਸਿੰਘ ਭਿਖੀਵਿੰਡ ਜੈਤੋ ਅਤੇ ਗੁਰੂ ਕੇ ਬਾਗ ਦੇ ਮੋਰਚਿਆਂ ਦਾ ਘੁਲਾਟੀਆ ਸੀ। ਪੂਰਨ ਨੇਮੀ, ਗੁਰਸਿੱਖ। ਉਸ ਕੋਲ ੧੯੪੭ ਤੋਂ ਪਹਿਲਾਂ ਦੀਆਂ ਜਲੰਧਰ ਦੁਕਾਨਾਂ ਸਨ ਤੇ ਅੰਮ੍ਰਿਤਸਰੋਂ ਲਾਹੌਰ ਨੂੰ ਚਲਦੀਆਂ ਕੋਲੇ ਵਾਲੀਆਂ ਬੱਸਾਂ। ਉਸਨੇ ਪਹਿਲੀ ਸੰਸਾਰ ਜੰਗ ਲੜੀ ਸੀ। ਚਾਰ ਧੀਆਂ ਦਾ ਪਿਓ ਸੀ। ਇਕ ਧੀ ਦੇ ਪੁੱਤਰ ਨੂੰ ਉਸ ਨੇ ਪੁੱਤ ਬਣਾ ਲਿਆ। ਸਾਰੀ ਜ਼ਮੀਨ ਜਾਇਦਾਦ ਉਸਦੇ ਨਾਂ ਲਵਾ ਦਿੱਤੀ ਕਿ ਮੇਰੇ ਮਗਰੋਂ ਮੇਰੀਆਂ ਧੀਆਂ ਦਾ ਘਰ ਬਣਿਆ ਰਵ੍ਹੇ।

ਉਸ ਹਮੇਸ਼ਾਂ ਚੜ੍ਹਦੀਆਂ ਕਲਾਂ ਵਿਚ ਰਹਿਣ ਵਾਲੇ ਆਪਣੇ ਨਾਨੇ ਨੂੰ ਵੀ ਸਿਰਫ਼ ਇਕ ਦਿਨ ਨਿੰਮੋਝੂਣਾ ਜਿਆ ਹੋ ਕੇ ਤਰਲੇ ਵਾਲੀ ਸੁਰ ਵਿਚ ਗੱਲ ਕਰਦਿਆਂ ਮੈਂ ਓਦਣ ਵੇਖਿਆ ਸੀ ਜਦ ਉਹ ਆਪਣੀ ਧੀ (ਮੇਰੀ ਮਾਂ) ਨੂੰ ਆਖ ਰਿਹਾ ਸੀ, "ਕਿ ਪੁੱਤ, ਮੈਂ ਸਾਰੀ ਜ਼ਮੀਨ ਜਾਇਦਾਦ ਗੋਦ ਲਏ ਦੋਹਤਰੇ ਦੇ ਨਾਂ ਲਵਾਉਣ ਲੱਗਾਂ। ਤੈਨੂੰ ਕੋਈ ਇਤਰਾਜ ਤਾਂ ਨਹੀਂ। ਤੂੰ ਕਚਿਹਰੀ ਜਾ ਕੇ ਦਸਖ਼ਤ ਕਰਦੇ।" ਉਹ ਪਹਿਲੀ ਸੰਸਾਰ ਜੰਗ ਤੇ ਜੈਤੋਂ, ਗੁਰੂ ਕੇ ਬਾਗ ਮੋਰਚਿਆਂ ਦੀਆਂ ਜੇਤੂ ਕਹਾਣੀਆਂ ਸੁਣਾਉਣ ਵਾਲਾ ਹਾਰਿਆਂ ਵਾਗੂੰ ਬੈਠਾ ਸੀ।

ਇਕ ਪਾਸੇ ਇਸ ਤਰ੍ਹਾਂ ਬਾਪ ਦਾ ਸਿਰ ਨੀਵਾਂ ਹੋਇਆ ਪਿਆ ਸੀ ਤੇ ਉਹਦਾ ਸਿਰ ਨੀਵਾਂ ਹੋਣਾ ਮੇਰੀ ਮਾਂ ਤੋਂ ਬਰਦਾਸ਼ਤ ਨਹੀਂ ਸੀ ਹੋ ਰਿਹਾ। ਉਹ ਅੰਦਰੋਂ ਹਾਂ ਕਰੂ ਸੀ ਤੇ ਉਤੋਂ ਝਿਜਕਦੀ ਜਿਹੀ ਹੈਰਾਨ ਹੋਈ। ਮੈਂ ਕੋਲੋਂ ਆਖਿਆ, "ਬੀਬੀ ਬਾਪੂ ਦੀ ਜਾਇਦਾਦ ਆ। ਜਿੰਨ੍ਹੂ ਮਰਜ਼ੀ ਦੇਵੇ ਆਪਾਂ ਨੂੰ ਨਹੀ ਕੁਛ ਚਾਹੀਦਾ। ਤੂੰ ਕਹਿਦੇ ਬਾਪੂ ਨੂੰ ਕਿ ਮੈਂ ਤੇਰੇ ਨਾਲ ਆਂ।" ਮੈਂ ਮਾਂ ਦਾ ਹੌਸਲਾ ਵਧਾਇਆ।

ਪਰ ਮਗਰੋਂ ਵਕਤ ਦੇ ਸਫ਼ੇ ਉੱਤੇ ਜੋ ਲਿਖਿਆ ਗਿਆ, ਉਹ ਇਹ ਸੀ ਕਿ ਫਿਰ ਵੀ ਮੇਰੀ ਮਾਂ ਨੂੰ ਬਾਪੂ ਦੀਆਂ ਹਮੇਸ਼ਾਂ ਪਰੇਸ਼ਾਨੀਆਂ ਹੀ ਵੇਖਣੀਆਂ ਨਸੀਬ ਹੋਈਆਂ। ਬਾਪੂ ਆਪਣੇ ਫੈਸਲਿਆਂ ਦਾ ਗੁਲਾਮ ਹੋ ਗਿਆ। ਮਜਬੂਰ ਬੇਬਸ ਹੋ ਗਿਆ। ਉਹ ਬੇਗਾਨਿਆਂ ਨੂੰ ਆਪਣੇ ਬਣਾਉਂਦਾ ਬਣਾਉਂਦਾ ਆਪਣਿਆਂ ਤੋਂ ਵੀ ਦੂਰ ਹੋਈ ਜਾਂਦਾ ਜਾਪਿਆ।

ਪਰ ਮੇਰਾ ਅਜੇ ਵੀ ਬੜਾ ਸਾਫ ਮੱਤ ਹੈ ਕਿ ਮੇਰੇ ਨਾਨੇ ਨੂੰ ਆਪਣੀਆਂ ਏਨੀਆ ਸਾਊ ਤੇ ਆਗਿਆਕਾਰ ਧੀਆਂ ਨੂੰ ਆਪਣੇ ਪੁੱਤਰਾਂ ਵਰਗੀਆਂ ਹੀ ਸਮਝਣਾ ਚਾਹੀਦਾ ਸੀ। ਜਦਕਿ ਉਹ ਗੁਰਬਾਣੀ ਦੇ ਗੂੜ੍ਹ ਗਿਆਨੀ ਵੀ ਸਨ। ਖੈਰ।

ਜਦ ਮੇਰੀ ਬੇਟੀ ਮਲਿਕਾ ਪੈਦਾ ਹੋਈ। ਅਸੀਂ ਦੋਵੇਂ ਬੜੇ ਖੁਸ਼ ਸਾਂ। ਆਵਦੀ ਸੋਚ ਕਰਕੇ। ਮਲਿਕਾ ਦੀ ਨਾਨੀ ਦੀਆਂ ਦੋ ਧੀਆਂ ਸਨ। ਦੋਵਾਂ ਦੇ ਘਰੀਂ ਤਿੰਨ ਧੀਆਂ ਸਨ। ਪਰ ਉਹ ਤਾਂ ਸਾਡੀ ਖੁਸ਼ੀ 'ਚ ਖੁਸ਼ ਸਨ। ਜਦ ਸੱਤ ਸਾਲ ਬਾਅਦ ਮੇਰੇ ਘਰ ਦੂਜੀ ਬੇਟੀ ਪੈਦਾ ਹੋਈ ਤਾਂ ਅਸੀਂ ਉਸਦਾ ਨਾਂ ਮੰਨਤ ਰੱਖਿਆ। ਕਈਆਂ ਆਖਿਆ, "ਲਓ ਅਜੇ ਵੀ ਕੁੜੀਆਂ ਦੀ ਮੰਨਤਾਂ ਮੰਗਣ ਡਹੇ ਨੇ।"

ਪਰ ਜਦ ਨਾਨੀ ਦਾਦੀ ਦੀ ਹਲਾਸ਼ੇਰੀ ਨਾਲ ਤੀਜੀ ਬੇਟੀ ਦੀ ਵਾਰੀ ਆਈ ਤਾਂ ਮੈਨੂੰ ਤਾਂ ਜ਼ਰਾ ਵੀ ਅੰਦਾਜ਼ਾ ਨਹੀਂ ਸੀ ਧੀਆਂ ਨੂੰ ਜੰਮਣ ਤੋਂ ਪਹਿਲਾਂ ਏਹੋ ਜਿਹੇ ਦਿਨ ਵੇਖਣੇ ਪੈ ਸਕਦੇ ਨੇ। ਮੈਂ ਤੇ ਮੇਰੀ ਜੀਵਨ ਸਾਥਣ ਗੁਰਚਰਨ ਹਸਪਤਾਲ ਦੀ ਲੇਡੀ ਡਾਕਟਰ ਦੇ ਕਮਰੇ ਦੇ ਬਾਹਰ ਬੈਠੇ ਸਾਂ। ਗੁਰਚਰਨ ਅੰਦਰ ਗਈ ਰੈਗੂਲਰ ਚੈਕਅੱਪ ਲਈ। ਦੇਰੀ ਨੇ ਮੈਨੂੰ ਥੋੜਾ ਕੁ ਪ੍ਰੇਸ਼ਾਨ ਕੀਤਾ, ਕੋਈ ਉਲਝਣ ਨਾ ਹੋਵੇ। ਮਨ 'ਚ ਸਵਾਲ ਉੱਠਣ ਲੱਗੇ।

ਜਿਹੜੇ ਬੈਂਚ ਉਤੇ ਮੈਂ ਬੈਠਾ ਸਾਂ ਉਸ ਦੇ ਸਾਹਮਣੇ ਲਿਖਿਆ ਸੀ 'ਓਪਰੇਸ਼ਨ ਥੀਏਟਰ'। ਡਾਕਟਰ ਨਰਸਾਂ ਇਕ ਮਾਂ ਪਿਓ ਦੀ ਸਲਾਹ ਨਾਲ ਇਕ ਜਨਾਨੀ ਅਬਾਰਸ਼ਨ ਕਰਨ ਲਈ ਅੰਦਰ ਲੈ ਵੜੇ ਸਨ ਜਿਨ੍ਹੂੰ ਹੁਣੇ ਪਤਾ ਲੱਗਾ ਸੀ ਕਿ ਉਸ ਦੇ ਗਰਭ ਵਿਚ ਧੀ ਹੈ। ਮਾਂ ਅੰਦਰ ਕੀ ਸੋਚਦੀ ਸੀ ਪਤਾ ਨਹੀਂ ਪਰ ਬਾਹਰ ਪਿਓ ਕਾਫੀ ਤਸੱਲੀ ਵਿਚ ਸੀ। ਮੈਂ ਮਨ ਹੀ ਮਨ ਧੀਆਂ ਦੀ ਹੋਣੀ ਬਾਰੇ ਸੋਚਦਾ ਸੋਚਦਾ ਖਿਆਲਾਂ ਦੇ ਵਹਿਣ ਵਿਚ ਵਹਿ ਗਿਆ। ਇਨਾਂ ਪਲਾਂ ਦੇ ਅਹਿਸਾਸ ਸ਼ਬਦ ਬਣ ਕੇ ਇੰਜ ਮੇਰੇ ਜ਼ਿਹਨ 'ਚ ਉਤਰੇ।

"ਬੱਚਾ ਅਜੇ ਮਾਂ ਦੇ ਗਰਭ ਵਿਚ ਹੈ। ਉਸਨੇ ਆਕਾਰ ਲੈਣਾ ਸ਼ੁਰੂ ਕਰ ਦਿੱਤਾ ਹੈ। ਜ਼ਿੰਦਗੀ ਧੜਕ ਪਈ ਹੈ। ਅਖੇ ਇਨਸਾਨੀ ਜੂਨ ਸਭ ਤੋਂ ਉਤਮ ਹੈ। ਉਹ ਇਸ ਉਤਮ ਜੂਨ ਵਿਚ ਧਰਤੀ ਉਤੇ ਆਉਣ ਲਈ ਆਪਣਾ ਸਹਿਜ ਸਫਰ ਸ਼ੁਰੂ ਕਰ ਚੁੱਕਾ ਹੈ। ਰਾਹੀ ਭੋਲਾ ਹੈ। ਮਾਸੂਮ ਹੈ। ਅਜੇ ਆਪਣਾ ਬਚਾਅ ਕਰਨ ਜੋਗਾ ਵੀ ਨਹੀਂ। ਪਰ ਉਸਦਾ ਇਸ ਧਰਤੀ ਦੇ ਸਭ ਤੋਂ ਖਤਰਨਾਕ ਦੁਸ਼ਮਣਾਂ ਨਾਲ ਵਾਹ ਪੈ ਗਿਆ ਹੈ। ਇਹ ਡਰਾਉਣੇ ਦੁਸ਼ਮਣ ਉਸ ਦੇ ਮਾਪੇ ਹੀ ਹਨ। ਆਪਣੇ ਮਾਪੇ। ਆਪਣੇ ਜਨਮਦਾਤਾ ਤੇ ਪਾਲਣਹਾਰੇ।

ਇਹ ਪਾਲਣਹਾਰੇ ਬੈਟਰੀਆਂ ਲੈ ਕੇ ਆਪਣੇ ਜੰਮਣ ਵਾਲੇ ਬਾਲ ਦਾ ਲਿੰਗ ਢੂੰਡ ਰਹੇ ਹਨ। ਮੁੰਡਾ ਦਿੱਸਿਆ ਤਾਂ ਨੱਚਣਗੇ। ਕੁੜੀ ਨਜ਼ਰ ਆਈ ਤਾਂ ਡਾਕਟਰ ਨੂੰ ਪਲਿਓਂ ਪੈਸੇ ਦੇ ਕੇ ਆਖਣਗੇ ਕਿ ਉਸ ਦਾ ਅੰਗ ਕੱਟ ਸੁੱਟੋ। ਇਹ ਇਨਸਾਨ ਨਹੀਂ ਹਨ। ਇਨਸਾਨ ਅਖਵਾਉਣ ਦਾ ਹੱਕ ਇਹ ਗਵਾ ਚੁੱਕੇ ਹਨ। ਇਹ ਜਾਨਵਰ ਵੀ ਨਹੀਂ ਹਨ। ਜਾਨਵਰ ਵੀ



Namdhari Elibrary NamdhariElibrary@gmail.com

ਇਸ ਪੱਖੋਂ ਇਨ੍ਹਾਂ ਨਾਲੋਂ ਕਿਤੇ ਬਿਹਤਰ ਹਨ। ਇਹ ਤਾਂ ਪਤਾ ਨਹੀਂ ਕੀ ਹਨ? ਸ਼ਕਲਾਂ ਤਾਂ ਇਨਸਾਨਾਂ ਵਰਗੀਆਂ ਹਨ। ਜਮਦੂਤਾਂ ਬਾਰੇ ਸੁਣਿਆ ਹੈ, ਪਤਾ ਨਹੀਂ ਕੋਈ ਹੁੰਦਾ ਵੀ ਹੈ ਕਿ ਨਹੀਂ। ਇਹ ਸਾਹਮਣੇ ਦਿਸਦੇ ਜਿਊਂਦੇ ਜਾਗਦੇ ਜਮਦੂਤ ਹਨ। ਰਾਖ਼ਸ਼ਸ ਆਪਣੀ ਔਲਾਦ ਦਾ ਕਤਲ ਤਾਂ ਨਹੀਂ ਕਰਦੇ। ਇਹ ਤਾਂ ਉਸ ਤੋਂ ਵੀ ਅਗਾਂਹ ਦੀ ਕੋਈ ਬੜੀ ਨਹਿਸ਼ ਚੀਜ਼ ਹਨ।

ਛੁਰੀ ਫੜਕੇ ਖਲੋਤਾ ਡਾਕਟਰ ਇਨ੍ਹਾਂ ਦੀ ਨਸਲ 'ਚੋਂ ਤਾਂ ਨਹੀਂ ਸੀ ਪਰ ਉਸਨੂੰ ਪੈਸੇ ਦੀ ਹਵਸ ਅਤੇ ਆਪਣੇ ਧੰਦੇ ਦੀ ਫ਼ਿਲਾਸਫ਼ੀ ਦੀ ਨਾਸਮਝੀ ਨੇ ਇਨ੍ਹਾਂ ਵਰਗਾ ਕਰ ਦਿੱਤਾ ਹੈ। ਇਹ ਦੋਵੇਂ ਧੀਆਂ ਦੇ ਦੁਸ਼ਮਣ ਹਨ। ਧੀਆਂ ਲਈ ਮਾਪਿਆਂ ਅਤੇ ਡਾਕਟਰਾਂ ਦੁਆਰਾ ਜੰਮਣ ਤੋਂ ਵੀ ਪਹਿਲਾਂ ਏਨਾ ਖਤਰਨਾਕ ਮਾਹੌਲ। ਤੌਬਾ ਰੱਬ ਦੀ। ਗਰੀਬ ਅਮੀਰ ਮਾਪੇ ਸਭ ਇਕੋ ਜਿਹੇ ਦੁਸ਼ਮਣ। ਇਥੇ ਆਣ ਕੇ ਸਭ ਰਾਜਨੀਤਿਕ ਸਿਧਾਂਤ ਫੇਲ। ਓ ਸਾਡੀ ਇਸ ਧਰਤੀ ਤੇ ਆਉਣ ਲਈ ਬੇਤਾਬ ਧਰਤੀ ਵਰਗੀਓ ਬਾਲੜੀਓ, ਤੁਹਾਡੇ ਨਾਲ ਹਮਦਰਦੀ ਕਰਨ ਲਈ ਮੈਂ ਸ਼ਬਦ ਕਿੱਥੋਂ ਲੱਭਾਂ? ਉਹ ਬੋਲ ਜਿਹੜੇ ਤੁਹਾਡੀ ਚੀਸ ਦੇ ਹਾਣ ਦੇ ਹੋਣ। ਤੁਹਾਨੂੰ ਧੀ ਹੋਣ ਦੀ ਏਨੀ ਵੱਡੀ ਸਜ਼ਾ। ਤੁਹਾਡੀ ਕੀ ਗਲਤੀ ਹੈ ਕਿ ਤੁਹਾਡਾ ਅੰਗ ਅੰਗ ਕੱਟਿਆ ਜਾ ਰਿਹਾ ਹੈ? ਓ ਭਾਈ ਮਨੀ ਸਿੰਘ ਦੀਓ ਧੀਓ ਭੈਣੋ, ਤੁਹਾਡੀ ਜ਼ਿਬਾਹ ਹੁੰਦੀਆਂ ਦੀ ਕਿਹੜਾ ਸੋਭਾ ਸਿੰਘ ਫੋਟੋ ਬਣਾਏਗਾ ਤੇ ਕੌਣ ਤੁਹਾਡਾ ਇਤਿਹਾਸ ਲਿਖੇਗਾ।"

"ਆਜੋ ਭਾਜੀ ਤੁਸੀਂ ਵੀ ਅੰਦਰ ਈ" ਨਰਸ ਨੇ ਅਵਾਜ਼ ਮਾਰ ਕੇ ਕਤਲਗਾਹ ਵਲੋਂ ਮੇਰੀ ਸੁਰਤੀ ਮੋੜੀ ਪਰ ਦੂਜੇ ਪਲ ਉਹ ਮੈਨੂੰ ਵੀ ਉਸੇ ਕਤਲਗਾਹ ਵਿਚ ਲੈ ਵੜੀ।

ਅਸਲ 'ਚ ਡਾਕਟਰ ਨੇ ਮੇਰੀ ਸਾਥਣ ਨੂੰ ਆਨੇ ਬਹਾਨੇ ਸਕੈਨਿੰਗ ਲਈ ਮਨਾ ਲਿਆ ਸੀ ਕਿ ਬੱਚੇ ਦੀ ਸਥਿਤੀ ਸਿਹਤ ਵੇਖਣੀ ਹੁੰਦੀ ਵਗੈਰਾ ਵਗੈਰਾ।

ਤੇ ਫਿਰ ਉਹ ਅਸਲ ਗੱਲ ਵੱਲ ਮੁੜੀ,

"ਤੁਹਾਡੇ ਕਿੰਨੇ ਬੱਚੇ ਨੇ?"

"ਦੋ ਬੇਟੀਆਂ।" ਗੁਰਚਰਨ ਨੇ ਆਖਿਆ।

ਸਾਡੇ ਹੋਣ ਵਾਲੇ ਬੱਚੇ ਦੇ ਭਰੂਣ ਦੀ ਫੋਟੋ ਕੰਪਿਊਟਰ ਸਕਰੀਨ ਉੱਤੇ ਸੀ। ਮੈਂ ਵੀ ਉਧਰ ਨੂੰ ਵੇਖਣ ਲੱਗਾ, ਜਿਧਰ ਨੂੰ ਸਾਰੇ ਵੇਖ ਰਹੇ ਸਨ। ਡਾਕਟਰ ਬੋਲੀ, "ਵੇਖੋ ਭਾਈ ਸਾਬ੍ਹ ਤੁਸੀਂ ਪੜ੍ਹੇ ਲਿਖੇ ਜੇ। ਤੁਹਾਡੇ ਭਲੇ ਦੀ ਗੱਲ ਦੱਸਣੀ ਮੈਂ ਆਪਣਾ ਫਰਜ਼ ਸਮਝਦੀ ਹਾਂ। ਇਮੋਸ਼ਨਲ ਹੋਣ ਦੀ ਲੋੜ ਨਹੀਂ। ਤੁਹਾਡੀਆਂ ਪਹਿਲਾਂ ਵੀ ਕੁੜੀਆਂ ਨੇ। ਫੇਰ ਨਾ ਆਖਿਓ ਦੱਸਿਆ ਨਹੀਂ। ਹੁਣ ਵੀ ਫੀਮੇਲ ਈ ਜੇ। ਥੋੜ੍ਹੇ ਕੁ ਚਾਰਜ ਲੱਗਣਗੇ। ਜੇ ਆਖੋ ਤਾਂ ਸਫਾਈ ਕਰ ਦਿਆਂ। ਘੰਟਾ ਕੁ ਲੱਗਣਾ ਕੁੱਲ। ਬਾਅਦ 'ਚ ਬਸ ਇਕ ਦਿਨ ਰੈਸਟ ਕਰਨੀ। ਪਰੇਸ਼ਾਨੀ ਕੋਈ ਨਹੀਂ।



ਲੇਖਕ ਅਤੇ ਪਰਿਵਾਰ

ਉਹ ਪਤਾ ਨਹੀਂ ਹੋਰ ਵੀ ਕੀ ਕੁੱਛ ਬੋਲਦੀ ਜਾਂਦੀ ਪਰ ਮੈਨੂੰ ਵਿਚੋਂ ਟੋਕਣਾ ਪਿਆ, "ਡਾਕਟਰ, ਸਾਡੀ ਬੱਚੀ ਲਾਗੇ ਇਹੋ ਜਿਹੇ ਖਤਰਨਾਕ ਸ਼ਬਦ ਨਾ ਬੋਲੋ, ਉਹਦੀ ਸਿਹਤ ਉਤੇ ਮਾੜਾ ਅਸਰ ਪੈ ਸਕਦਾ।"

"ਚੱਲ ਨਿਕਲੀਏ ਏਥੋਂ" ਮੈਂ ਗੁਰਚਰਨ ਨੂੰ ਉੱਠਣ ਲਈ ਇਸ਼ਾਰਾ ਕੀਤਾ। ਗੁਰਚਰਨ ਦੇ ਚਿਹਰੇ ਉਤੇ ਦਹਿਸ਼ਤ ਅਤੇ ਹੋਰ ਪਤਾ ਨਹੀਂ ਕੀ ਕੀ ਕੁਛ ਸੀ।

ਮੈਂ ਘਰ ਆ ਕੇ ਦੇਰ ਰਾਤ ਤਕ ਕੁਛ ਲਿਖਿਆ ਜੋ ਸ਼ਾਇਦ ਕਵਿਤਾ ਵਰਗਾ ਸੀ। ਮੇਰੇ ਅੰਦਰੋਂ ਜਜ਼ਬੇ ਆਪ ਮੁਹਾਰੇ ਇਉਂ ਵਗ ਤੁਰੇ-

ਮੇਰੀਏ ਹੋਣ ਵਾਲੀਏ ਬੱਚੀਏ  
ਸਾਰੇ ਜੱਗ ਤੋਂ ਸੋਹਣੀਏ ਸੱਚੀਏ  
ਤੇਰੇ ਦੁਆਲੇ ਹੁਣ ਤੋਂ ਤੀਰ  
ਸਕੇ ਵੀ ਆਉਣੇ ਘੱਤ ਵਹੀਰ  
ਤੂੰ ਤਾਂ ਪੈਦਾ ਹੋਈ ਵੀ ਨਾ  
ਤੇਰਾ ਅਜੇ ਗੁਨਾਹ ਕੋਈ ਨਾ

ਤੇਰੀ ਸੁਬਹ ਕਿਉਂ ਬਣੀ ਤਕਾਲਾਂ
ਆ ਤੈਨੂੰ ਗੋਦੀ ਵਿਚ ਪਾ ਲਾਂ
ਘੁੱਟ ਕੇ ਹਿਕੜੀ ਨਾਲ ਲਗਾ ਲਾਂ
ਮਿੱਠੀ ਲੋਰੀ ਨਾਲ ਸੁਲਾ ਲਾਂ
ਤੈਨੂੰ ਹਰ ਇਕ ਨਜ਼ਰ ਬਿਗਾਨੀ ਤੋਂ
ਮੈਂ ਬੁੱਕਲ ਵਿਚ ਛੁਪਾਲਾਂਗਾ
ਧੀਏ ਤੈਨੂੰ ਮੈਂ ਪਾਲਾਂਗਾ

ਤੂੰ ਤਾਂ ਅਜੇ ਕੋਖ ਵਿਚ ਪਲਦੀ
ਦੁਨੀਆ ਤੈਥੋਂ ਕਿਉਂ ਹੈ ਡਰਦੀ
ਮਾਰੋ, ਮਾਰੋ, ਮਾਰੋ ਕਰਦੀ
ਅਸਲ 'ਚ ਸਾਡੀ ਮਿੱਤਰਤਾ ਦਾ
ਉਤੋਂ ਉਤੋਂ ਦੰਭ ਹੈ ਕਰਦੀ
ਮੂਲੋਂ ਈਂ ਵਿਚ ਭੁਲੇਖੇ ਫਿਰਦੀ
ਪਰ ਇਸ ਸੱਚ ਨੂੰ ਕਹਿਣੋਂ ਡਰਦੀ
ਕਿ 'ਆਪ ਬੱਚੇ ਦਾ ਜੋ ਗਲ਼ ਕੱਟਦੇ
ਦੂਜਿਆਂ ਦੇ ਉਹ ਕੁਝ ਨਹੀਂ ਲੱਗਦੇ'

ਸੱਜਣ ਵੀ ਕਿਸ ਪਾਸੇ ਜਾਵਣ
ਉਹ ਤਾਂ ਰਸਮੀ ਫਰਜ਼ ਨਿਭਾਵਣ
ਆਪਣਾ ਸਮਾਂ ਲਗਾ ਕੇ ਸਾਨੂੰ
ਸਾਡੇ ਈ ਮਨ ਦੀ ਬਾਤ ਸੁਣਾਵਣ
ਏਹੋ ਜਿਹੇ ਸੱਜਣਾਂ ਬੇਲੀਆਂ ਨੂੰ
ਮੈਂ ਆਪੇ ਹੀ ਸਮਝਾਲਾਂਗਾ
ਧੀਏ ਤੈਨੂੰ ਮੈਂ ਪਾਲਾਂਗਾ

ਤੇਰੀ ਆਭਾ ਹੋਵੇ ਅਕਾਸ਼ੀ
ਮੂਲ ਨਾ ਛਾਏ ਕਦੇ ਉਦਾਸੀ
ਮੈਂ ਤੈਨੂੰ ਆਪਣੀ ਬਾਂਹ ਤੇ ਪਾ ਕੇ
ਬੜੀ ਪਿਆਰੀ ਗੱਲ ਸੁਣਾਊਂ
ਚੀਂ ਚੀਂ ਪੂੰਝਾਂ ਸੜਿਆ ਵਾਲੀ
ਨਾਲੇ ਸੋਹਣੀ ਬਾਤ ਵੀ ਪਾਊਂ
ਤੇਰੀ ਇਕ ਮੁਸਕਾਨ ਵੇਖ ਕੇ
ਧੁਰ ਅੰਦਰ ਤਕ ਖਿੜਦਾ ਜਾਊਂ
ਖੀਵਾ ਹੋ ਹੋ ਮਾਂ ਤੇਰੀ ਨੂੰ
'ਵਾਜ ਮਾਰ ਕੇ ਕੋਲ ਬੁਲਾਊਂ
ਕੁਦਰਤ ਦਾ ਲੱਖ ਸ਼ੁਕਰ ਮਨਾਊਂ

ਤੂੰ ਆਪਣੀ 'ਕਰਨੀ' ਨਾਲ ਦੱਸੀਂ
ਮੈਂ ਕਥਨੀ ਨਾਲ ਦੱਸਦਾ ਜਾਊਂ
ਧੀਆਂ ਘਰ ਦੀ ਸੁਖ ਸ਼ਾਂਤੀ ਨੇ
ਰੱਬ ਦਾ ਰੂਪ ਹੈ ਮਾਂ, ਸਮਝਾਊਂ।

ਸੂਰਤ ਤੇਰੀ ਰੱਬ ਬਣਾਈ
ਮੈਂ ਸੀਰਤ ਨੂੰ ਢਾਲਾਂਗਾ
ਧੀਏ ਤੈਨੂੰ ਮੈਂ ਪਾਲਾਂਗਾ।

ਉਸਦੇ ਜਨਮ ਵਾਲੇ ਦਿਨ ਬੜਾ ਦਿਲ ਨੂੰ ਧੂਹ ਪਾਉਣ ਵਾਲਾ ਤਜਰਬਾ ਅਤੇ ਅਹਿਸਾਸ ਹੋਇਆ।

ਅਸੀਂ ਮੁਕੇਰੀਆਂ ਚੌਧਰੀ ਦੇ ਹਸਪਤਾਲ 'ਚ ਤੜਕੇ ਜਾ ਦਾਖਲ ਹੋਏ। ਦੋ ਕੇਸ ਹੋਰ ਵੀ ਸਨ। ਅੰਦਰ ਇਕੱਠੇ ਦੋ ਬਾਲ ਹੋਏ। ਦੂਜੀ ਬੀਬੀ ਬਾਰ ਬਾਰ ਪੁੱਛੇ ਕਿ 'ਡਾਕਟਰ ਮੁੰਡਾ ਈ ਆ ਨਾ' ਕੁੜੀ ਹੋਈ ਤਾਂ ਮੇਰਾ ਤਾਂ ਘਰ 'ਚ ਜੀਣਾ ਮੁਸ਼ਕਲ ਹੋ ਜਾਣਾ, ਪਹਿਲਾਂ ਵੀ ਇਕ ਕੁੜੀ ਆ।' ਹੋਈ ਤਾਂ ਕੁੜੀ ਪਰ ਡਾਕਟਰ ਨੇ ਉਸਦਾ ਦਿਲ ਰੱਖਣ ਲਈ ਕਹਿ ਦਿੱਤਾ ਕਿ 'ਹਾਂ ਮੁੰਡਾ ਹੋਇਆ' ਲਓ ਜੀ ਵਧਾਈਆਂ ਵਧਾਈਆਂ ਹੋ ਗੀ।

ਮੁੜ ਕੇ ਆ ਗੀ ਸਾਡੀ ਵਾਰੀ। ਸਾਨੂੰ ਤਾਂ ਪਹਿਲਾਂ ਹੀ ਪਤਾ ਸੀ ਕਿ ਬੇਟੀ ਆ। ਜਦ ਉਹਨਾ ਬੇਟੀ ਲਿਆ ਕਿ ਸਾਡੀ ਝੋਲੀ ਪਾਈ ਤਾਂ ਅਸੀਂ ਸੋਹਣੀ ਤੰਦਰੁਸਤ ਬੇਟੀ ਵੇਖ ਕੇ ਉਸਨੂੰ ਗਲ ਨਾਲ ਲਾਇਆ। ਚੁੰਮਿਆ ਤੇ ਇਕ ਦੂਜੇ ਨੂੰ ਮੁਬਾਰਕਾਂ ਦਿੱਤੀਆਂ। ਬੇਟੀ ਨੇ ਅੱਧੇ ਘੰਟੇ ਦੇ ਅੰਦਰ ਅੰਦਰ ਹੀ ਇਕ ਸਪੱਸ਼ਟ ਮੁਸਕਾਨ ਬਿਖੇਰੀ ਐਨ ਵਰਾਛਾਂ ਵਿੰਗੀਆਂ ਕਰ ਕੇ ਤੇ ਅਸੀਂ ਸਾਰੇ ਬਾਗੋ ਬਾਗ ਹੋ ਗਏ।

ਲਓ ਜੀ ਪੈ ਗਿਆ ਪੁਆੜਾ। ਦੂਜੇ ਬੱਚੇ ਵਾਲਿਆਂ ਨੂੰ ਜਦੋਂ ਐਵੇਂ ਪਹਿਲਾਂ ਬੇਟਾ ਆਖ ਕੇ ਤੇ ਮਗਰੋਂ ਬੇਟੀ ਲਿਆ ਕੇ ਝੋਲੀ ਵਿਚ ਪਾਈ ਤਾਂ ਉਹਨਾਂ ਦੇ ਰੰਗ ਫੱਕ ਹੋ ਗਏ। ਉਹਨਾਂ ਡਾਕਟਰ ਨੂੰ ਆਖਿਆ ਕਿ ਤੂੰ ਸਾਡਾ ਬੱਚਾ ਬਦਲ ਦਿੱਤਾ ਹੈ। ਦੂਜਿਆਂ ਦੀ ਤਾਂ ਕੁੜੀ ਸੀ। ਉਹ ਵਧਾਈਆਂ ਦੇਣ ਡਹੇ ਨੇ। ਖੁਸ਼ ਨੇ ਬਹੁਤ ਜ਼ਿਆਦਾ। ਤੇ ਸਾਡਾ ਤੂੰ ਮੁੰਡਾ ਆਖ ਕੇ ਹੁਣ ਕਹਿਨਾ ਬਈ ਕੁੜੀ ਆ। ਤੂੰ ਸਾਡਾ ਨਿਆਣਾ ਬਦਲ ਦਿੱਤਾ ਜਾਣ ਬੁੱਝ ਕੇ। ਡਾਕਟਰ ਬਥੇਰਾ ਸਮਝਾਇਆ ਕਿ ਭਾਈ ਓਹਨਾਂ ਦੀ ਤਾਂ ਕੁੜੀ ਆ। ਪਰ ਉਹ ਕਿੱਥੇ ਮੰਨਣ।

ਉਹ ਤਾਂ ਇਕ ਸੂਕਰ ਜਿਹੀ ਜਨਾਨੀ ਭੱਜੀ ਭੱਜੀ ਆਈ ਤੇ ਆ ਕੇ ਸਾਡੀ ਬੇਟੀ ਦੀ ਪੜਤਾਲ ਕਰਨ ਲੱਗ ਪਈ ਕਿ ਇਹ ਕਿਤੇ ਮੁੰਡਾ ਤਾਂ ਨੀ। ਜਾ ਕੇ ਕਹਿੰਦੀ 'ਨੀ ਚੁੱਪ ਕਰੋ ਉਹ ਤਾਂ ਯੱਭਲ ਕੁੜੀ ਵੇਖ ਕੇ ਖੁਸ਼ ਹੋਣ ਡਹੇ ਨੇ।"

ਅਸੀਂ ਸ਼ਾਮ ਨੂੰ ਹਨੇਰੇ ਜਿਹੇ ਹਸਪਤਾਲੋਂ ਛੁੱਟੀ ਲੈ ਕੇ ਘਰ



Namdhari Elibrary NamdhariElibrary@gmail.com

ਪਹੁੰਚੇ ਤਾਂ ਹੋਰ ਤਮਾਸ਼ਾ ਹੋਇਆ।

ਅਸੀਂ ਘਰ ਦੇ ਬਾਹਰ ਗਰਾਊਂਡ 'ਚ ਕਾਰ 'ਚੋਂ ਉੱਤਰੇ ਤਾਂ ਮੇਰੀਆਂ ਦੋਵੇਂ ਬੇਟੀਆਂ ਮਲਿਕਾ ਤੇ ਮੰਨਤ ਭੱਜੀਆਂ ਭੱਜੀਆਂ ਆਈਆਂ ਤੇ ਛੋਟੀ ਭੈਣ ਨੂੰ ਗਲ ਨਾਲ ਲਾ ਲਿਆ। ਬਹੁਤ ਹੀ ਖੁਸ਼ ਖੁਸ਼ ਅਸੀਂ ਕਾਰ 'ਚੋਂ ਨਿਕਲ ਕੇ ਘਰ ਅੰਦਰ ਗਏ। ਨਵੇਂ ਜੀਅ ਨਾਲ ਸਾਡਾ ਘਰ ਖੁਸ਼ੀਆਂ ਨਾਲ ਭਰ ਗਿਆ ਜਾਪਿਆ। ਸਾਡੇ ਉਤਲੇ ਕਵਾਟਰ ਵਾਲੇ ਇਹ ਨਜ਼ਾਰਾ ਵੇਖ ਰਹੇ ਸਨ। ਉਹਨਾਂ ਸਾਨੂੰ ਉਤੋਂ ਹੀ ਮੁਬਾਰਕਾਂ ਦਿੱਤੀਆਂ। ਅਸੀਂ ਕਬੂਲ ਕੀਤੀਆਂ।

ਕੁਛ ਮਿੰਟਾਂ ਬਾਅਦ ਸਾਨੂੰ ਵਧਾਈਆਂ ਦੇ ਫੋਨ ਆਉਣੇ ਸ਼ੁਰੂ ਹੋ ਗਏ। ਅਸਲ ਵਿਚ ਸਾਡੇ ਉਤਲੇ ਕਵਾਟਰ ਵਾਲਿਆਂ ਨੂੰ ਸਾਡੇ ਜਿਹੜੇ ਜਿਹੜੇ ਜਾਣੂ ਦਾ ਫੋਨ ਨੰਬਰ ਯਾਦ ਸੀ। ਉਹਨਾਂ ਉਸੇ ਵੇਲੇ ਖੜਕਾ ਦਿੱਤਾ ਸੀ ਕਿ 'ਮੰਡ ਸਾਹਬ ਦੇ ਘਰ ਬੇਟਾ ਹੋਇਆ ਹੈ। ਬੜੇ ਖੁਸ਼ ਨੇ ਤੇ ਆ ਗਏ ਨੇ ਘਰ ਸੁੱਖੀਂ ਸਾਂਦੀ।'

ਫਿਰ ਉਹ ਤਿਆਰ ਤਯੂਰ ਹੋ ਕੇ ਅੱਧੇ ਕੁ ਘੰਟੇ ਬਾਦ ਥੱਲੇ ਆਏ ਤੇ ਬੇਟੀ ਸੁਣ ਕੇ ਇਕਦਮ ਰੰਗ ਫੱਕ ਹੋ ਗਏ। ਕਹਿੰਦੇ 'ਮਾਫੀ ਦੇ ਦਿਓ ਮੈਂ ਤਾਂ ਕਈਆਂ ਨੂੰ ਫੋਨ ਕਰ ਤੇ।" ਮੈਂ ਬਥੇਰਾ ਆਖਿਆ ਕਿ ਤੁਸੀਂ ਚੰਗਾ ਕੀਤਾ। ਪਰ ਉਹ ਬਰਫੀ ਖਾ ਕੇ ਉਹਨੀ ਪੈਰੀਂ ਵਾਪਸ ਗਏ। ਉਹਨਾਂ ਫਿਰ ਪਹਿਲਿਆਂ ਨੂੰ ਅਸਲ ਸਥਿਤੀ ਤੋਂ ਜਾਣੂ ਕਰਾਇਆ। ਫਿਰ ਸਾਨੂੰ ਵਧਾਈਆਂ ਦੇਣ ਵਾਲਿਆਂ ਵਲੋਂ ਮਾਫੀਆਂ ਮੰਗਣ ਦੇ ਫੋਨ ਆਉਣੇ ਸ਼ੁਰੂ ਹੋ ਗਏ। ਮੈਂ ਆਖਿਆ, "ਓ ਭਰਾਵੋ ਚੰਗਾ ਹੋਇਆ, ਓਦਾਂ ਤੁਸੀਂ ਵਧਾਈਆਂ ਨਹੀਂ ਸੀ ਦੇਣੀਆਂ।" ਸਾਡੀ ਨਜ਼ਰ 'ਚ ਬੇਟੀ ਬੇਟੇ 'ਚ ਕੋਈ ਫਰਕ ਨਹੀਂ।"

ਬੱਚੇ ਤਾਂ ਸਾਰੇ ਮਾਪਿਆਂ ਨੂੰ ਪਿਆਰੇ ਨੇ।

ਪਰ ਸਾਡੀ ਇਹ ਬੱਚੀ ਕੁਛ ਨਿਆਰੀ ਹੀ ਸੀ।

ਜਿਵੇਂ ਮੈਂ ਦੱਸ ਚੁੱਕਾਂ ਕਿ ਮੇਰਾ ਤਾਂ ਉਸ ਨਾਲ ਸਬੰਧ ਪਹਿਲੇ ਦਿਨੋ ਹੀ ਮਾਂ ਵਰਗਾ ਜਜ਼ਬਾਤੀ ਬਣ ਗਿਆ ਸੀ ਤੇ ਮੈਂ ਬੜੀ ਬੇਸਬਰੀ ਨਾਲ਼ ਉਸਦਾ ਇੰਤਜ਼ਾਰ ਕਰ ਰਿਹਾ ਸਾਂ। ਅਸੀਂ ਉਸਦਾ ਪਹਿਲੇ ਦਿਨ ਪਹਿਲੋਂ ਹੀ ਸੋਚਿਆ ਹੋਇਆ ਨਾਮ ਰੱਖ ਦਿੱਤਾ 'ਸੀਰਤ'।

ਸੀਰਤ ਪਹਿਲੀ ਰਾਤ ਵੀ ਮੇਰੇ ਨਾਲ ਹੀ ਸੁੱਤੀ।

ਉਸਨੇ ਇਕ ਦਿਨ ਵੀ ਆਪਣੀ ਮਾਂ ਨੂੰ ਰਾਤ ਨਾ ਜਗਾਇਆ। ਉਸਦਾ ਸੌਣ ਦਾ ਵਕਤ ਸੀ ਤਕਰੀਬਨ ਰਾਤ ੧੧ ਵਜੇ ਤੋਂ ਸਵੇਰੇ ੫ ਵਜੇ ਤਕ। ਐਵੇਂ ਇਕ ਦੋ ਵਾਰ ਹਿੱਲਣਾ ਵਿਚ ਦੁੱਧ ਪੀਣ ਲਈ।

ਉਹ ਨਿਤ ਮੇਰੇ ਨਾਲ ਹੀ ਸੌਂਦੀ।

ਸੀਰਤ ਨੇ ਕਦੀ ਵੀ ਨਿੱਕੇ ਬੱਚਿਆਂ ਦੀ ਤਰ੍ਹਾਂ ਚੰਗਿਆੜ੍ਹਾਂ ਮਾਰ ਮਾਰ ਕੇ ਰੋਣ ਵਾਲੀ ਆਵਾਜ਼ ਨਹੀਂ ਕੱਢੀ। ਇਕ ਵਾਰ ਵੀ ਨਹੀਂ।

ਉਸਨੇ ਕਦੀ ਵੀ ਰਾਤ ਨੂੰ ਸੌਣ ਲੱਗਿਆ ਪਰੇਸ਼ਾਨ ਨਹੀਂ ਕੀਤਾ। ਅਤੇ ਸਵੇਰੇ ਉੱਠਣ ਲੱਗੀ ਕਦੀ ਰੋ ਕੇ ਨਹੀਂ ਉੱਠੀ। ਹੱਸਦੀ ਹੱਸਦੀ ਉੱਠੂ। ਉਹ ਬੜੀ ਸੁਹਿਰਦ ਅਤੇ ਨਿੱਘੀ ਸੋਚਵਾਨ ਰੂਹ ਦੀ ਮਾਲਿਕ ਹੈ।

ਉਹ ਬੱਚੀ ਹੁੰਦਿਆਂ ਵੀ ਸਿਆਣੀ ਜਾਪਦੀ ਹੈ ਹਮੇਸ਼ਾਂ। ਆਪਣੀ ਉਮਰੋਂ ਵੱਡੀ। ਮੈਂ ਉਸਨੂੰ ਵੇਹਦਿਆਂ ਸਾਰ ਸਭ ਕੁੱਝ ਭੁੱਲ ਜਾਂਦਾ ਹਾਂ। ਤੇ ਉਸ ਦਾ ਤਕੀਆ ਕਲਾਮ ਹੈ।

"ਪਾਪਾ ਨੂੰ ਤੇ ਬਸ ਇਕੋ ਕੰਮ ਆ। ਮੈਨੂੰ ਪਾਰੀਆਂ ਕਰਨੀਆਂ।"

ਜਦੋਂ ਸੀਰਤ ਤਿੰਨ ਸਾਲ ਦੀ ਸੀ ਤਾਂ ਇਕ ਦਿਨ ਮੈਨੂੰ ਹੱਥ ਉੱਤੇ ਬਲੇਡ ਦੇ ਕੱਟ ਨਾਲ ਖੂਨ ਨਿਕਲ ਆਇਆ। ਸੀਰਤ ਨੇ ਇਸ ਤਰ੍ਹਾਂ ਮੂੰਹ ਬਣਾ ਲਿਆ ਜਿਵੇਂ ਕਿਤੇ ਉਹਨੂੰ ਮੇਰੇ ਨਾਲੋਂ ਵੀ ਜ਼ਿਆਦਾ ਦਰਦ ਹੋ ਰਹੀ ਹੋਵੇ।

"ਪਾਪਾ ਬਗੀ ਪੀੜ ਹੁੰਦੀ?"

'ਨਹੀਂ ਬੇਟੇ, "ਮੈਂ ਅੱਗੋਂ ਉਹਦਾ ਮਨ ਰੱਖਣ ਲਈ ਆਖਿਆ।

ਫਿਰ ਕਹਿੰਦੀ, "ਲਿਆਓ ਮੈਂ ਫੂਕ ਮਾਲਦਾਂ" ਤੇ ਫੂਕਾਂ ਮਾਰਨ ਲੱਗ ਪਈ। ਫਿਰ ਪਤਾ ਨਹੀਂ ਕੀ ਸੋਚ ਕੇ ਰੋਣ ਲੱਗ ਪਈ ਤੇ ਮੇਰੇ ਗਲ ਨੂੰ ਚਿੰਬੜ ਗਈ।

ਇਕ ਦਿਨ ਰੋਣਾ ਜਿਹਾ ਮੂੰਹ ਬਣਾ ਕੇ ਮੇਰੇ ਕੋਲ ਆ ਕੇ ਕਹਿੰਦੀ, "ਪਾਪਾ, ਮੈਨੂੰ ਮੰਮੀ ਨੇ ਧੱਕਾ ਮਾਰਿਆ।"

"ਕਿਉਂ ਮਾਰਿਆ ਮੇਰੇ ਪੁੱਤ ਨੂੰ ਧੱਕਾ? ਲਿਆ ਮੈਂ ਕੁੱਟ ਕੁੱਟ ਕੇ ਮੰਮੀ ਨੂੰ ਮਉ ਕਰਾਂ।" ਮੈਂ ਦਿਲਾਸੇ ਵਜੋਂ ਆਖਿਆ।

"ਪਾਪਾ ਮਉ ਕੀ ਹੁੰਦਾ?" ਉਸਦੇ ਜਿਗਿਆਸੂ ਮਨ 'ਚੋਂ ਸਵਾਲ ਉੱਠਿਆ।

"ਮਤਲਬ ਪਈ ਕੁੱਟ ਕੁੱਟ ਕੇ ਐਨ ਮਿੱਝ ਜਈ ਕੱਢਦੂੰ ਮੰਮੀ ਦੀ।" ਮੈਂ ਇਕ ਹੱਥ ਉਤੇ ਦੂਜੇ ਨਾਲ ਐਕਸ਼ਨ ਕਰਕੇ ਵਖਾਇਆ।

"ਨਾ ਪਾਪਾ ਖੂਨ ਨਾ ਕੱਢਿਓ, ਮੰਮੀ ਨੂੰ ਪੀੜ ਹੋਊਗੀ।" ਉਹਦਾ ਬਾਲ ਮਨ ਬੋਲਿਆ।

ਪਤਾ ਨਹੀਂ ਕਿਹੜੇ ਵੇਲੇ ਮੈਂ ਉਸਨੂੰ ਚੁੱਕ ਕੇ ਗਲ ਨਾਲ ਲਾ ਲਿਆ। ਮੇਰੇ ਅੰਦਰੋਂ ਆਵਾਜ਼ ਆਈ, "ਓ ਧੀਓ, ਕਾਸ਼! ਤੁਹਾਨੂੰ ਵੱਢਣ ਟੁੱਕਣ ਲੱਗਿਆਂ ਮਾਪੇ ਵੀ ਏਨੀ ਹੀ ਪੀੜ ਮਹਿਸੂਸ ਕਰਿਆ ਕਰਨ।"

*ਮੁੱਖੀ ਪੋਸਟ ਗਰੈਜੂਏਟ ਪੰਜਾਬੀ ਵਿਭਾਗ*
*ਸਰਕਾਰੀ ਕਾਲਜ ਤਲਵਾੜਾ (ਹੁਸ਼ਿਆਰਪੁਰ)*



Namdhari Elibrary NamdhariElibrary@gmail.com










*India's Larget Second Hand Food Machines Dealer Cum Rebuilder*

**750kgs Potato Chips Line**

**Biscuit Plant & Equipment**

1. Biscuits-Soft Dough, Hard Dough, Crackers
2. Cookies- Wire Cut, Depositer.
3. Bread, Cakes and Bakery Products
4. Wafers - Flat, Round, Enrobed, Moulded
5. Wafers - Round Sticks, Pillows, Flat Sticks.
6. Ice Cream Cones - Moulded or Rolled Sugar Cone.
7. Chocolates- Moulded, Enrobed, Panned, Drops.
8. Potato Chips
9. Extruded- Kurkure, Cheetos.
10. Toast- Bread Toast, Mini Toast.
11 Vermicilli., 12. Water Filling., 13. Paper Cups.
14. Chocolate/Jelly Filling Lines for Small Cups.
15. Namkeens.

*We arrange complete machines, manpower and training receipes with formulation*

**BBL FOODS (P) LTD.**

*SANTOSH NAGAR X ROADS, HYDERABAD- 5000059, INDIA*
*Tel : +91 40 245 ], Mobile : 91 98480-50607/ +91 98483 99702*
*l:lakbir.mutchall@gmail.com*
*www.bblfoods.com www.mutchall.com*



Namdhari Elibrary NamdhariElibrary@gmail.com

# ਮੱਧ ਭਾਰਤ ਵਿਚ ਕੂਕਾ ਪ੍ਰਚਾਰਕ—ਸੂਬਾ ਨਰਾਇਣ ਸਿੰਘ ਖਟੜੇ

—ਸੁਵਰਨ ਸਿੰਘ ਵਿਰਕ

"ਨਾਮਧਾਰੀ ਸੰਪਰਦਾਏ ਦੇ ਬਾਨੀ ਬਾਬਾ ਰਾਮ ਸਿੰਘ, ਖਾਲਸਾ ਦਰਬਾਰ ਤੇ ਖਾਲਸਾ ਤਖਤ ਦੇ ਦਾਅਵੇਦਾਰਾਂ ਦੀਆਂ ਕਰਤੂਤਾਂ ਵੇਖ ਕੇ ਫੌਜ ਦੀ ਨੌਕਰੀ ਛੱਡ ਚੁੱਕੇ ਸਨ। ਉਹਨਾਂ ਨੇ ਵਿਚਾਰ ਕਰਕੇ ਧਾਰਮਕ ਵਿਉਂਤਬੰਦੀ ਨਾਲ ਆਪਣੀ ਜਥੇਬੰਦੀ ਦੀ ਨੀਂਹ ਰੱਖੀ। ਉਹਨਾਂ ਨੇ ਅੰਗਰੇਜ਼ਾਂ ਨੂੰ ਮਲੇਛ ਕਹਿ ਕੇ ਉਹਨਾਂ ਵਿਰੁੱਧ ਘਿਰਨਾ ਪੈਦਾ ਕੀਤੀ। ਚੂੰਕਿ ਅੰਗਰੇਜ਼ ਸਿੱਖਾਂ ਦੀਆਂ ਜੰਗਾਂ ਤੋਂ ਤਰਥਕਿਆ ਹੋਇਆ ਸੀ, ਇਸ ਲਈ ਉਸ ਨੂੰ ਹਰ ਜਥੇਬੰਦੀ ਵਿਚੋਂ ਬਗਾਵਤ ਦੀ ਬੋ ਆਉਂਦੀ ਸੀ। ਉਹ ਕਿਸੇ ਕਿਸਮ ਦੀ ਪੰਜਾਬੀਆਂ ਤੇ ਸਿੱਖਾਂ ਦੀ ਜਥੇਬੰਦੀ ਨੂੰ ਬਰਦਾਸ਼ਤ ਕਰਨ ਵਾਸਤੇ ਤਿਆਰ ਨਹੀਂ ਸੀ।...."

"ਇਸ ਮਹਾਨ ਆਗੂ ਨੇ ਦੇਸ ਭਰ ਵਿਚ ਕੁਝ ਜੁਗ ਪਲਟਾਊ ਦੌਰੇ ਕੀਤੇ ਤਾਂ ਸਰਕਾਰ ਨੇ ਉਸਦੇ ਰਸਤੇ ਵਿਚ ਗੁਰਦਵਾਰਿਆਂ ਦੇ ਪੁਜਾਰੀਆਂ, ਜਗੀਰਦਾਰਾਂ ਤੇ ਰਾਜਿਆਂ, ਮਹਾਰਾਜਿਆਂ ਨੂੰ ਖੜਾ ਕਰਨ ਦੀ ਕੋਸ਼ਿਸ਼ ਕੀਤੀ ਪਰ ਕੂਕਾ ਅੰਦੋਲਨ ਨੂੰ ਕੋਈ ਰੋਕ ਨਾ ਸਕਿਆ।..."

ਰਾਮ ਸਿੰਘ ਮਜੀਠਾ "ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਿਚ ਪੰਜਾਬ" ਪੁਸਤਕ ਵਿਚ ਕੂਕਾ ਅੰਦੋਲਨ, ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸੂਬਿਆਂ ਬਾਰੇ ਬੜੀ ਸਟੀਕ ਜਾਣਕਾਰੀ ਪਰਦਾਨ ਕਰਦਿਆਂ ਸਤਿਗੁਰੂ ਜੀ ਦੁਆਰਾ ਥਾਪੇ ਥਾਈ ਸੂਬਿਆਂ ਬਾਰੇ ਲਿਖਦੇ ਹਨ :

"ਇਹਨਾਂ ਸਾਰਿਆਂ ਸੂਬਿਆਂ ਨੂੰ ਸਰਕਾਰ ਨੇ ਨਜ਼ਰਬੰਦ ਕਰ ਦਿੱਤਾ। ਫਿਰ ਵੀ ਜਥੇਬੰਦੀ ਦਾ ਕੰਮ ਉਸ ਤਰ੍ਹਾਂ ਚੱਲਦਾ ਰਿਹਾ ਕਿਉਂਕਿ ਨਾਮਧਾਰੀ ਜਥੇਬੰਦੀ ਵਿਸਥਾਰ ਫੜ ਗਈ ਸੀ। ਹਰ ਇਕ ਸੂਬਾ 'ਕਰੀਬਨ ਇਕ ਜ਼ਿਲ੍ਹੇ ਦਾ ਇਨਚਾਰਜ ਸੀ। ਇਕ ਇਕ ਸੂਬੇ ਦੇ ਮਾਤਹਿਤ ਦੋ ਦੋ ਜਥੇਦਾਰ ਸਨ। ਹਰ ਪਿੰਡ ਜਿਥੇ ਨਾਮਧਾਰੀ ਸੰਸਥਾ ਕਾਇਮ ਹੋਈ ਉਸ ਵਿਚ ਇਕ ਗਰੰਥੀ ਜਥੇਬੰਦੀ ਦਾ ਕੰਮ ਕਰ ਰਿਹਾ ਸੀ ਤੇ ਨਾਲ ਹੀ ਬੱਚਿਆਂ ਨੂੰ ਵਿਦਿਆ ਦੇ ਰਿਹਾ ਸੀ। ਇਸ ਤਰ੍ਹਾਂ ਬਾਬਾ ਰਾਮ ਸਿੰਘ ਜੀ ਤੇ ਸਾਰੇ ਸੂਬਿਆਂ ਦੇ ਨਜ਼ਰਬੰਦ ਹੋਇਆਂ ਵੀ ਜਥੇਬੰਦੀ ਦਾ ਕੰਮ ਬਕਾਇਦਾ ਨਿਰਵਿਘਨ ਚੱਲ ਰਿਹਾ ਸੀ।"[1]

ਸਤਿਗੁਰੂ ਜੀ ਦੁਆਰਾ ਥਾਪੇ ਸੂਬੇ ਧਾਰਮਿਕ ਅਤੇ ਰਾਜਨੀਤਿਕ ਗਤੀਵਿਧੀਆਂ ਲਈ ਵੀ ਜ਼ਿੰਮੇਵਾਰ ਸਨ ਜਿਹੜੇ ਕੂਕਾ ਸੰਗਠਨ ਦੇ ਵੱਡੇ ਥੰਮ੍ਹ ਸਨ। ਉਹ ਉੱਚ ਕਿਰਦਾਰ, ਸਾਫ ਵਿਹਾਰ, ਮਿਸਾਲੀ ਜੀਵਨ ਅਤੇ ਸਤਿਗੁਰੂ ਰਾਮ ਸਿੰਘ ਅਤੇ ਕੂਕਾ ਲਹਿਰ ਪ੍ਰਤੀ ਸਮਰਪਣ ਦੀ ਮੁਕੰਮਲ ਭਾਵਨਾ ਰੱਖਦੇ ਸਨ। ਉਹਨਾਂ ਦੇ ਜ਼ਿੰਮੇ ਵੱਖ ਵੱਖ ਜ਼ਿਲ੍ਹੇ, ਕੂਕਾ ਕੇਂਦਰ ਭੈਣੀ ਸਾਹਿਬ ਜਾਂ ਸਤਿਗੁਰੂ ਜੀ ਜਿੱਥੇ ਵੀ ਹੋਣ ਉਹਨਾਂ ਦੀ ਹਾਜ਼ਰੀ ਵਿਚ ਰਹਿ ਕੇ ਹਰ ਹੁਕਮ ਦੀ ਪਾਲਣਾ ਕਰਨ ਜਿਹੇ ਕਾਰਜ ਵੀ ਸਨ ਅਤੇ ਕੁਝ ਸੂਬਿਆਂ ਦੇ ਜ਼ਿੰਮੇ ਪੰਜਾਬ ਤੋਂ ਬਾਹਰ ਵੀ ਨਾਮਧਾਰੀ ਪੰਥ ਦੇ ਪਰਚਾਰ ਪਰਸਾਰ ਦਾ ਕਾਰਜ ਸੀ। ਪੰਜਾਬੋਂ ਬਾਹਰਲੇ ਕਾਰਜ ਖੇਤਰ ਵਾਲੇ ਸੂਬੇ ਰੂਸ, ਅਫਗਾਨਿਸਤਾਨ, ਨੈਪਾਲ, ਕਸ਼ਮੀਰ, ਹੈਦਰਾਬਾਦ, ਗਵਾਲੀਅਰ, ਬਨਾਰਸ ਆਦਿ ਥਾਵਾਂ ਤੇ ਹੀ ਤਾਇਨਾਤ ਨਹੀਂ ਸਨ ਸਗੋਂ ਬਨਾਰਸੀ ਬਾਬੂ ਦੇ ਬਦਲਵੇਂ ਨਾਮ ਨਾਲ ਵਿਖਿਆਤ ਇਕ ਉੱਘਾ ਕੂਕਾ ਆਗੂ, ਮਹਾਰਾਜ ਦਲੀਪ ਸਿੰਘ, ਰੂਸ, ਕੂਕਾ ਤਿਕੋਣ ਮੁਕੰਮਲ ਕਰਨ ਲਈ, ਮਹਾਰਾਜ ਦੇ ਮਨ ਵਿਚੋਂ ਅੰਗਰੇਜ਼ ਭਗਤੀ ਦੀ ਰਹਿੰਦ ਖੂੰਹਦ ਕੱਢਣ ਲਈ ਦੁਸ਼ਮਣ ਮੁਲਕ ਇੰਗਲਸਤਾਨ ਵਿਚ ਵੀ ਪੁੱਜ ਗਿਆ ਸੀ। ਕੂਕਾ ਸੂਬਿਆਂ ਤੇ ਹੋਰ ਆਗੂਆਂ ਦੇ ਇਹ ਜਾਨ ਹੂਲਵੇਂ ਕਾਰਨਾਮੇ ਸਾਡੇ ਇਤਿਹਾਸ ਦੇ ਅਜੋਕੇ ਪਾਠਕ ਨੂੰ ਕਿਸੇ ਕ੍ਰਿਸ਼ਮੇ ਤੋਂ ਘੱਟ ਨਜ਼ਰ ਨਹੀਂ ਆਉਂਦੇ। ਮਨੁੱਖ ਦੀ ਸੀਮਾ ਤੋਂ ਵਧ ਕੰਮ ਕਰਨ ਵਾਲੇ ਸਨ ਇਹ ਗੁਰੂ ਕੇ ਲਾਡਲੇ ਅਤੇ ਇਸ ਤਰ੍ਹਾਂ ਹੀ ਪਹਿਲਾਂ ਜ਼ਿਲ੍ਹਾ ਲੁਧਿਆਣਾ ਅਤੇ ਫਿਰ ਪੰਜਾਬ ਤੋਂ ਬਾਹਰ ਦੇਸੀ ਰਿਆਸਤਾਂ ਵਿਚ ਕੂਕਾ ਮਿਸ਼ਨ ਦਾ ਪਰਚਾਰ ਕਰਨ ਵਾਲੇ ਇਕ ਮਹੱਤਵਪੂਰਨ ਕੂਕਾ ਸੂਬਾ ਸਨ, ਸੂਬਾ ਨਰਾਇਣ ਸਿੰਘ ਜੀ ਖਟੜੇ।



ਸੂਬਾ ਜੀ ਦੇ ਪਿੰਡ ਪੀਹੜ ਅਤੇ ਨਖਸ਼ਿਖ ਦਾ ਵਰਣਨ ਮਹੱਤਵ ਪੂਰਨ ਕੂਕਿਆਂ ਵਾਲੀ ਲਿਸਟ ਵਿਚ ਇਸ ਪਰਕਾਰ ਦਰਜ ਹੈ :

"ਸਰਕਲ : ਅੰਬਾਲਾ, ਜ਼ਿਲ੍ਹਾ : ਲੁਧਿਆਣਾ, ਸੀਰੀਅਲ ਨੰ: ੯, ਨਰਾਇਣ ਸਿੰਘ ਸੂਬਾ ਪੁੱਤਰ ਸੰਗਤ ਸਿੰਘ, ਧੰਦਾ: ਕੋਈ ਨਹੀਂ, ਪਿੰਡ: ਖਟੜਾ ਚਹਾਰਮੀ, ਥਾਣਾ: ਡੇਹਲੋਂ, ਵੇਰਵਾ: ਗੋਰਾ ਰੰਗ, ਚਿਹਰੇ ਤੇ ਮਾਤਾ ਦੇ ਦਾਗ, ਗੋਲ ਚਿਹਰਾ, ਬਿੱਲੀਆਂ ਅੱਖਾਂ, ਦਰਮਿਆਨਾ ਕੱਦ, ਉਮਰ ੩੫ ਸਾਲ ਦੇ ਲਗਭਗ। ਚਾਲ ਚੱਲਣ ਤੇ ਆਦਤਾਂ ਵਾਲੇ ਖਾਨੇ ਵਿਚ ਲਿਖਿਆ ਹੈ ਕਿ ਉਹ ਬਹੁਤ ਬਾਗੀਆਨਾ ਤਬੀਅਤ ਦਾ ਗੋਂਦਾ ਗੁੰਦਣ ਵਾਲਾ ਵਿਅਕਤੀ ਹੈ। ਕੋਈ ਛੇ ਸੱਤ ਵਰ੍ਹੇ ਪਹਿਲਾਂ ਉਹ ਘਰੋਂ



Namdhari Elibrary NamdhariElibrary@gmail.com

ਨਿਕਲ ਗਿਆ ਹੈ ਅਤੇ ਉਸ ਬਾਰੇ ਹੁਣ ਕੁਝ ਵੀ ਨਹੀਂ ਸੁਣਿਆ ਜਾ ਰਿਹਾ।"[2]

ਸੂਬਾ ਨਰਾਇਣ ਸਿੰਘ ਰਾਮਗੜ੍ਹੀਆ ਘਰਾਣੇ ਨਾਲ ਸਬੰਧਿਤ ਹਨ। ਪਿੰਡ ਖਟੜਾ ਚਹਾਰਮੀ, ਜਿਸਨੂੰ ਇਕੱਲਾ ਖਟੜੇ ਵੀ ਕਿਹਾ ਜਾਂਦਾ ਹੈ ਸਰਕਾਰੀ ਲਿਸਟ ਵਿਚ ਚਾਰ ਮਹੱਤਵਪੂਰਨ ਕੂਕਿਆਂ ਦੀ ਨਿਸ਼ਾਨਦੇਹੀ ਕਰਕੇ ਨਾਮਧਾਰੀ ਇਤਿਹਾਸ ਵਿਚ ਆਪਣਾ ਥਾਂ ਸੁਰੱਖਿਅਤ ਕਰਦਾ ਹੈ। ਰਾਇ ਸਿੰਘ ਬਾਬਾ, ਨੂੰ ਲੋਹਗੜ੍ਹ ਦੇ ਭਾਈ ਅਤਰ ਸਿੰਘ ਦੇ ਘਰ ਅਖੰਡ ਪਾਠ ਕਰਨ ਤੇ, ੧੪ ਜਨਵਰੀ ੧੮੭੫ ਨੂੰ ੨੦੦ ਰੁਪੇ ਦੀ ਜ਼ਮਾਨਤ ਨਾ ਭਰ ਸੱਕਣ ਕਾਰਨ ਇਕ ਸਾਲ ਦੀ ਕੈਦ ਹੋਈ ਅਤੇ ਫਿਰ ਉਸੇ ਮਾਰਚ ਮਹੀਨੇ ੧੪੩ ਆਈ. ਪੀ. ਸੀ. ਦੇ ਤਹਿਤ ੯ ਮਹੀਨੇ ਦੀ ਕੈਦ ਕੱਟਣੀ ਪਈ। ਉਹ ਵੀ ਪਿੰਡ ਖਟੜੇ ਦੇ ਸਨ। ਨਰਾਇਣ ਸਿੰਘ ਪੁੱਤਰ ਲਹਿਣਾ ਸਿੰਘ ਨਾਂ ਦੇ ਇਸੇ ਪਿੰਡ ਦੇ ਇਕ ਹੋਰ ਰਾਮਗੜ੍ਹੀਏ ਪਰਿਵਾਰ ਵਿਚੋਂ ਪ੍ਰਸਿੱਧ ਕੂਕੇ ਪਾਸੋਂ ਲੁਧਿਆਣਾ ਪੁਲੀਸ ਕਪਤਾਨ ਨੇ "ਸਾਖੀਆਂ" (ਸੰਭਾਵਿਤ ਸੌ ਸਾਖੀ) ਦੀ ਇਕ ਪੋਥੀ ਬਰਾਮਦ ਕੀਤੀ ਸੀ ਜਿਹਨੂੰ ਸਰਕਾਰ ਆਪਣੇ ਰਾਜ ਲਈ ਇਸ ਕਰਕੇ ਖਤਰਨਾਕ ਸਮਝਦੀ ਸੀ ਕਿ ਇਹਨਾਂ ਸਾਖੀਆਂ ਵਿਚ ਦਲੀਪ ਸਿੰਘ, ਅੰਤਿਮ ਸਿੱਖ ਮਹਾਰਾਜ ਦੇ ਕੂਕਿਆਂ ਅਤੇ ਵਿਦੇਸ਼ੀ ਤਾਕਤਾਂ ਰੂਸ ਆਦਿ ਦੀ ਮੱਦਦ ਨਾਲ ਮੁੜ ਸੱਤਾਸੀਨ ਹੋਣ ਦੀਆਂ ਭਵਿਖਬਾਣੀਆਂ ਕੀਤੀਆਂ ਗਈਆਂ ਸਨ। ਤੇ ਇਸੇ ਖਟੜੇ ਪਿੰਡ ਦਾ ਹੀ ਸਮੁੰਦ ਸਿੰਘ "ਭਨੋਈਆ" ਸੀ, ਜੋ ਲਿਸਟ ਮੁਤਾਬਿਕ ਸੰਗਤ ਸਿੰਘ ਦਾ ਹੀ ਵੱਡਾ ਪੁੱਤਰ ਸੀ ਸੂਬਾ ਜੀ ਤੋਂ, ਜਿਸ ਦੀ ਉਮਰ ਇੱਥੇ ੪੨ ਸਾਲ ਦੱਸੀ ਗਈ ਹੈ। ਉਹ ਸਤਿਗੁਰੂ ਰਾਮ ਸਿੰਘ ਜੀ ਦੀ ਵੱਡੀ ਪੁੱਤਰੀ ਬੀਬੀ ਨੰਦਾ ਦਾ ਪਤੀ ਸੀ ਪਰ ਬੀਬੀ ਪਾਸ ਭੈਣੀ ਸਾਹਿਬ ਨਾ ਰਹਿ ਕੇ ਸੰਗਤ ਵਿਚ ਤੁਰ ਫਿਰ ਕੇ ਸਮਾਂ ਬਤੀਤ ਕਰਦਾ ਸੀ। ਉਸ ਦੇ ਤਿੰਨ ਪੁੱਤਰ ਬਸੰਤ ਸਿੰਘ, ਸੂਰਤ ਸਿੰਘ, ਹਰਨਾਮ ਸਿੰਘ, ਬੀਬੀ ਨੰਦਾ ਪਾਸ ਭੈਣੀ ਸਾਹਿਬ ਹੀ ਰਹਿੰਦੇ ਰਹੇ ਸਨ। ਸੋ ਸੂਬਾ ਨਰਾਇਣ ਸਿੰਘ, ਬੀਬੀ ਨੰਦਾ ਦੇ ਦਿਉਰ ਹੋਣ ਕਾਰਨ, ਗੁਰੂ ਪਰਿਵਾਰ ਨਾਲ ਰਿਸ਼ਤੇਦਾਰੀ ਦੇ ਸੂਤਰ ਵਿਚ ਵੀ ਬੱਝੇ ਹੋਏ ਸਨ। ਬਚਪਨ ਵਿਚ ਆਪ ਸੰਸਕ੍ਰਿਤ ਆਦਿਕ ਵਿਦਿਆ ਪਰਾਪਤ ਕਰਨ ਲਈ ਕਾਸ਼ੀ ਵਿਖੇ ਕਾਫੀ ਸਮਾਂ ਲਾ ਆਏ ਸਨ। ਇਸ ਲਈ ਆਪ ਨੂੰ "ਪੰਡਿਤ" ਜਾਂ "ਪੰਡਿਤ ਨਰਾਇਣ ਸਿੰਘ" ਵੀ ਕਿਹਾ ਜਾਂਦਾ ਸੀ। ਬਾਦ ਵਿਚ ਸੂਬਾ ਨਰਾਇਣ ਸਿੰਘ ਕਿਹਾ ਜਾਣ ਲੱਗਿਆ। ਸਰਕਾਰੀ ਰੀਕਾਰਡ ਮੁਤਾਬਿਕ ਪਹਿਲਾਂ ਤਾਂ ਆਪ ਦੇ ਜ਼ਿੰਮੇ ਮੁਕਤਸਰ, ਫੀਰੋਜ਼ਪੁਰ ਵਿਚ ਨਾਮਧਾਰੀ ਮੱਤ ਦਾ ਪਰਚਾਰ ਕਰਨ ਦੀ ਸੇਵਾ ਸੀ। ਬਾਅਦ ਵਿਚ ਮਾਲੂਮ ਹੁੰਦਾ ਹੈ ਕਿ ਜਿਵੇਂ ਜਿਵੇਂ ਲਹਿਰ ਜ਼ੋਰ ਫੜਦੀ ਗਈ ਅਤੇ ਇਸ ਦਾ ਤਾਣਾ ਪੇਟਾ ਦੇਸੀ ਰਿਆਸਤਾਂ ਨਾਲ ਗੰਢਣਾ ਵੀ ਵਕਤ ਦੀ ਜ਼ਰੂਰਤ ਬਣ ਗਿਆ ਤਾਂ ਆਪ ਨੂੰ ਗਵਾਲੀਅਰ ਰਿਆਸਤ ਅਤੇ ਸੈਂਟਰਲ ਪਰੋਵਿੰਸ, ਕੇਂਦਰੀ ਪ੍ਰਾਤ ਜਾਂ ਅੱਜ ਕੱਲ੍ਹ ਦੇ ਮੱਧ ਪਰਦੇਸ਼ ਦੇ ਇਲਾਕੇ ਦੀ ਡਿਊਟੀ ਲਾ ਦਿੱਤੀ ਗਈ। ਇਸ ਕਿਸਮ ਦੀ ਜਾਣਕਾਰੀ ਸਰਕਾਰ ਅੰਗਰੇਜ਼ੀ ਦੇ ਕੂਕਾ ਕਾਗਜ਼ਾਤ ਵਿਚੋਂ ਮਿਲਦੀ ਹੈ।

੧੮੬੭ ਈ. ਦੀ ਦੀਪਮਾਲਾ ਤੇ ਜਦੋਂ ਸਤਿਗੁਰੂ ਰਾਮ ਸਿੰਘ ਜੀ ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਸੰਗਤ ਸਮੇਤ ਪੁੱਜਦੇ ਹਨ ਤਾਂ ਪੁਰਾਣੇ ਸੂਬਿਆਂ ਵਿਚੋਂ ਤੀਜੇ ਨੰਬਰ ਤੇ ਸੂਬਾ ਨਰਾਇਣ ਸਿੰਘ-ਮੁਕਤਸਰ ਦਾ ਜ਼ਿਕਰ ਆਉਂਦਾ ਹੈ।[3] ਇਸ ਤੋਂ ਮਲੂਮ ਹੁੰਦਾ ਹੈ ਕਿ ਆਪ ਨੂੰ ਸੂਬਾ ਪਦਵੀ ਨਾਲ ੧੮੬੫ ਈ. ਤੱਕ ਨਿਵਾਜਿਆ ਜਾ ਚੁੱਕਾ ਸੀ। ਇਸੇ ਮੇਲੇ ਦੀ ਰੀਪੋਰਟ ਸਮੇਂ ਬਾਈ ਸੂਬਿਆਂ ਦੀ ਸਰਕਾਰੀ ਸੂਚੀ ਵਿਚ ਆਪ ਬਾਰੇ ਇਹ ਵੇਰਵਾ ਦਰਜ ਹੈ :

"੬ਵਾਂ ਨਾਮ: ਨਰਾਇਣ ਸਿੰਘ ਪੁੱਤਰ ਸੰਤ ਸਿੰਘ ਜ਼ਾਤ : ਤਰਖਾਣ ਨਿਵਾਸੀ: ਖਟੜੇ ਜ਼ਿਲਾ ਲੁਧਿਆਣਾ, ਉਮਰ ੩੨ ਸਾਲ ਮੁਕਤਸਰ ਅਤੇ ਫੀਰੋਜ਼ਪੁਰ ਜ਼ਿਲ੍ਹੇ ਦੀਆਂ ਹੋਰ ਥਾਵਾਂ ਵਿਖੇ ਪਰਚਾਰ ਕਰਦੇ ਹਨ।"[4]

ਇੱਥੇ ਪਿਤਾ ਦਾ ਨਾਮ ਸੰਤ ਸਿੰਘ ਗਲਤ ਲਿਖਿਆ ਗਿਆ ਹੈ ਜਾਂ ਇਕ ਅਖਰ ਦੀ ਘਾਟ ਕਾਰਨ ਸੰਗਤ ਸਿੰਘ ਦਾ ਸੰਤ ਸਿੰਘ ਬਣਾ ਦਿੱਤਾ ਹੈ। ਬਾਕੀ ਉਹਨਾਂ ਦੇ ਕਾਰਜ ਖੇਤਰ ਬਾਰੇ ਸਰਕਾਰੀ ਰੀਕਾਰਡ ਅਤੇ ਬਾਹੋਵਾਲ ਜੀ ਦੇ ਹਵਾਲੇ ਇਕਸੁਰ ਹਨ। ਉਪਰੋਕਤ ਦੀਵਾਲੀ ਵਾਲੀ ਲਿਸਟ ਵਿਚ ਸੂਬਾ ਜੀ ਦੀ ਉਮਰ ਸਹੀ ਜਾਪਦੀ ਹੈ। ਜੇ ੧੮੮੧ ਵਾਲੀ ਲਿਸਟ ਵਿਚ ੩੫ ਸਾਲ ਮੰਨੀਏ ਤਾਂ ਫਿਰ ਦੀਵਾਲੀ ੧੮੬੭ ਸਮੇਂ ਆਪ ਦੀ ਉਮਰ ਸਿਰਫ ੨੧ ਵਰ੍ਹੇ ਬਣਦੀ ਹੈ। ਸੂਬਾ ਪਦਵੀ ਇਸ ਤੋਂ ੨-੩ ਸਾਲ ਪਹਿਲਾਂ ਮਿਲੀ ਤਾਂ ਏਨੀ ਛੋਟੀ ਉਮਰ ਵਿਚ ਵੱਡੀ ਜ਼ਿੰਮੇਵਾਰੀ ਸਉਂਪੀ ਜਾਣੀ ਸੰਭਵ ਨਹੀਂ। ਇਸ ਲਈ ਸੂਬਾ ਜੀ ਦਾ ਜਨਮ ਸਾਲ ਦੀਵਾਲੀ ਵਾਲੀ ਰੀਪੋਰਟ ਨੂੰ ਸਹੀ ਮੰਨਦਿਆਂ ੧੮੩੫ ਈ. ਹੀ ਬਣੇਗਾ। ਕਈ ਸਰੀਰ ਇਹੋ ਜਿਹੇ ਹੁੰਦੇ ਹਨ ਕਿ ਅਸਲ ਉਮਰ ਤੋਂ ੧੦-੧੫ ਸਾਲ ਉਮਰ ਲਕਾਉਂਦੇ ਹਨ ਸੋ ਸੂਬਾ ਜੀ ਨਾਲ ਵੀ ਇਹੋ ਕੁਝ ਵਾਪਰਿਆ ਹੋਵੇਗਾ। ਗਵਾਲੀਅਰ ਵੱਲ ਸੂਬਾ ਜੀ ਬਾਹੋਵਾਲ ਦੀ ਲਿਖਤ ਮੁਤਾਬਿਕ ੧੮੭੦ ਈ. ਵਿਚ ਜਾਂਦੇ ਹਨ। ੪੦ ਸਾਲ ਬਾਦ ਪਰਤਦੇ ਹਨ। ਪਰ ਭੈਣੀ ਸਾਹਿਬ ਪੁੱਜ ਕੇ ਸੰਗਤ ਦਾ ਅਤੇ ਨਵੇਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਤੋਂ ਪਹਿਲਾਂ ਹੀ ਲੁਧਿਆਣਾ ਵਿਖੇ ਪੁੱਜ ਕੇ ਹੀ ਅਕਾਲ ਚਲਾਣਾ ਕਰ ਜਾਂਦੇ ਹਨ। ਇਉਂ ਆਪ ਦੇ ਦੇਹਾਂਤ ਦਾ ਵਰ੍ਹਾ ੧੯੧੦ ਈ. ਬਣਦਾ ਹੈ। ਸੂਬਾ ਜੀ ਦਾ ਜਨਮ ਵਰ੍ਹਾ ਜੇ ੧੮੩੦ ਤੋਂ ੩੫ ਈ. ਦੇ ਕਰੀਬ ਮੰਨ ਲਈਏ ਤਾਂ ਆਪਨੇ ੭੫-੮੦ ਸਾਲ ਦੀ ਉਮਰ ਬਤੀਤ ਕੀਤੀ। ਆਪ ਦੇ ਗ੍ਰਿਹਸਤੀ



Namdhari Elibrary NamdhariElibrary@gmail.com

ਹੋਣ ਦਾ ਵੀ ਕੋਈ ਸਬੂਤ ਨਹੀਂ ਮਿਲਦਾ। ਕਿਉਂ ਜੁ ਗ੍ਰਿਹਸਤੀ ਆਦਮੀ ਕਦੇ ਨਾ ਕਦੇ ਮੋਹ ਦੀਆਂ ਤੰਦਾਂ ਦਾ ਖਿਚਿਆ ਘਰ ਘਾਟ ਵੱਲ ਮੁਹਾਰਾਂ ਮੋੜ ਲੈਂਦਾ ਹੈ। ਸੂਬਾ ਨਰਾਇਣ ਸਿੰਘ ਜੀ ਦੀ ਜੀਵਨ ਕਥਾ ਬਹੁਤ ਵਚਿਤਰ ਹੈ। ਸਾਡੇ ਉਹ ੧੭-੧੮ ਸੂਬੇ ਜਾਂ ਸਿੰਘ, ਜਿਹੜੇ ਅੰਗਰੇਜ਼ ਸਰਕਾਰ ਨੇ ਸਤਿਗੁਰੂ ਜੀ ਦੀ ਨਾਲ ਜਾਂ ਬੁੱਚੜਬੱਧ ਸਾਕਿਆਂ ਵਿਚ ਕਾਨੂੰਨੀ ਸਜ਼ਾ ਦੇ ਕੇ ਜਲਾਵਤਨ ਕੀਤੇ ਸਨ ਉਹਨਾਂ ਵਿਚੋਂ ਕੁਝ ੧੫-੧੬ ਸਾਲ ਦੀ ਕੈਦ ਕੱਟ ਕੇ ਮੁੜ ਆਏ ਸਨ ਮਲਕਾ ਦੀ ਜੁਬਲੀ ਸਮੇਂ ਜਦੋਂ ਕੈਦੀ ਛੱਡੇ ਗਏ, ਪ੍ਰੰਤੂ ਸੂਬਾ ਨਰਾਇਣ ਸਿੰਘ ਲਗਾਤਾਰ ੪੦ ਸਾਲ ਵਤਨੋਂ ਦੂਰ, ਦੇਸ਼ ਦੇ ਦੂਜੇ ਹਿਸੇ ਵਿਚ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹੀ, ਆਪਣੇ ਆਪ ਥੋਪੀ ਜਲਾਵਤਨੀ ਭੋਗਦੇ ਰਹੇ। ਇਸ ਦੀ ਕਿਸੇ ਵੀ ਇਤਿਹਾਸ ਵਿਚ ਮਿਸਾਲ ਨਹੀਂ ਮਿਲਦੀ। ਦਰਅਸਲ ਸੂਬਾ ਜੀ ਸਮਝਦੇ ਸਨ ਕਿ ਜਿਸ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ, ਉਹ ਮੱਧ ਭਾਰਤ ਵਿਚ ਆਪਣੀਆਂ ਪੰਥਕ ਸਰਗਰਮੀਆਂ ਲਈ ਗਏ ਹਨ, ਉਹ ਜਦੋਂ ਵਾਪਸ ਸੱਦਣਗੇ ਤਾਂ ਹੀ ਮੁੜਿਆ ਜਾਵੇਗਾ ਨਹੀਂ ਤਾਂ ਉਥੇ ਹੀ ਦਸੌਂਦੇ ਕੱਟ ਜਾਣਗੇ।

ਸਾਡੇ ਇਤਿਹਾਸ ਲੇਖਕ ਜੋ ਜਨਮਸਾਖੀ ਸ਼ੈਲੀ ਵਿਚ ਲਿਖ ਗਏ ਹਨ, ਉਹ ਸਾਡੇ ਬਹੁਤ ਸਾਰੇ ਇਤਿਹਾਸਕ ਪਾਤਰਾਂ ਨਾਲ ਨਿਆਂ ਨਹੀਂ ਕਰ ਸੱਕੇ। ਕੁਝ ਘਰੇਲੂ ਮਾਹੌਲ ਦੀਆਂ ਪ੍ਰਸਥਿਤੀਆਂ ਵੀ ਕਈ ਵੇਰ ਇਹੋ ਜਿਹੀਆਂ ਬਣ ਜਾਂਦੀਆਂ ਹਨ ਕਿ ਅਸੀਂ ਆਪਣੇ ਨਾਇਕਾਂ ਨੂੰ ਵੀ ਖਲਨਾਇਕ ਬਣਾ ਕੇ ਪੇਸ਼ ਕਰ ਬੈਠਦੇ ਹਾਂ। ਪ੍ਰੰਤੂ ਭਾਵੀ ਇਤਿਹਾਸ ਖੋਜੀਆਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਸਮਕਾਲੀ ਵਾਕਿਆਤ ਅਤੇ ਸਿਆਸੀ ਸਮਾਜਿਕ ਹਾਲਤਾਂ ਨਾਲ ਸੰਵਾਦ ਰਚਾ ਕੇ ਹੀ ਕਿਸੇ ਵਿਅਕਤੀ ਦੀ ਸਮੁੱਚੀ ਕਮਾਈ ਵਿਸਿਮਰਿਤੀ ਦੇ ਗਰਭ ਵਿਚ ਜਾਣ ਤੋਂ ਬਚਾਉਣ। ਜਿਸ ਨਰਾਇਣ ਸਿੰਘ ਦੀ ਚੋਣ ਸੂਬਾ ਪਦਵੀ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਆਪ ਕੀਤੀ ਹੋਵੇ, ਉਸਦੇ ਵਿਚ ਕਿਸੇ ਰਿਸ਼ਤੇਦਾਰੀ ਨਾਤੇ ਦੇ ਕਾਰਨ ਦੀ ਗੁੰਜਾਇਸ਼ ਰਹਿਣ ਦਾ ਸੁਆਲ ਹੀ ਪੈਦਾ ਨਹੀਂ ਹੁੰਦੀ ਅਤੇ ਨਾ ਹੀ ਉਹ ਵਿਅਕਤੀ ਆਪਣੇ ਮਾਪਦੰਡਾਂ ਤੋਂ ਖਰਾ ਉਤਰਨ ਵਿਚ ਕੋਤਾਹੀ ਕਰ ਸਕਦਾ ਹੈ। ਸਿੱਖ ਇਤਿਹਾਸ ਦੀ ਇਕ ਮਿਸਾਲ ਹਾਜ਼ਰ ਹੈ। ਦਸਮੇਸ਼ ਪਿਤਾ ਅਨੰਦਪੁਰ ਸਾਹਿਬ ਦਾ ਕਿਲਾ ਛੱਡ ਕੇ, ਸਰਬੰਸ ਬਲੀਦਾਨ ਕਰਵਾ ਕੇ, ਜਾਨ ਤੋਂ ਪਿਆਰੇ ਸਿੰਘ ਸ਼ਹੀਦ ਕਰਵਾ ਕੇ ਬਹੁਤ ਸਾਰੇ ਕੀਮਤੀ ਗਰੰਥ ਧਨ ਮਾਲ ਸਤਿਲੁਜ ਦੀ ਭੇਟ ਕਰਕੇ ਮੁਕਤਸਰ ਸਾਹਿਬ ਦੀ ਯੁੱਧ ਭੂਮੀ ਵਿਚ ਜੂਝ ਗਏ ਸਿੱਖਾਂ ਨੂੰ, ਬੜੇ ਲਾਡ ਪਿਆਰ ਨਾਲ ਨਿਹਾਰ ਰਹੇ ਹਨ। ਜ਼ਖਮੀਆਂ ਦੀ ਸੰਭਾਲ ਕਰ ਰਹੇ ਹਨ। ਤੇ ਹੁਣ ਜਦੋਂ ਭਾਈ ਮਹਾਂ ਸਿੰਘ ਅਰਜ਼ ਕਰਦਾ ਹੈ- "ਦਾਤਾ ਜੀਉਂ ਬੇਦਾਵਾ ਪਾੜ ਦਿਉ।" ਤੁਰੰਤ ਕਮਰਕੱਸੇ ਵਿਚੋਂ ਕੱਢ ਕੇ ਕਾਗਜ਼ ਦਾ ਪੁਰਜ਼ਾ, ਜੀਵਨ ਲੀਲ੍ਹਾ ਸਮਾਪਤ ਕਰਨ ਜਾ ਰਹੇ, ਸਿੰਘ ਦੇ ਸਾਂਹਵੇਂ ਟੁਕੜੇ ਟੁਕੜੇ ਕਰ ਦਿੱਤਾ। ਸੁਆਲ ਪੈਦਾ ਹੁੰਦਾ ਹੈ ਕਿ ਬਹੁਤ ਕੁਝ ਪਿਛੇ ਰਹਿ ਗਿਆ ਸੀ, ਇਹ ਕਾਗਜ਼ ਕਿਵੇਂ ਕਰਮਕੱਸੇ ਵਿਚ ਅਜਿਹਾ ਰਿਹਾ? ਗੁਰੂ ਸਾਹਿਬ ਜਾਣਦੇ ਸਨ ਕਿ ਜਿਹਨਾਂ ਨੂੰ ਮੈਂ ਸਿੰਘ ਸਾਜਿਆ ਹੈ, ਉਹ ਮੈਥੋਂ ਮੁਨਕਰ ਨਹੀਂ ਹੋ ਸੱਕਣਗੇ। ਮੇਰੀ ਚੋਣ ਗਲਤ ਸਿੱਧ ਨਹੀਂ ਹੋਏਗੀ। ਮੇਰੇ ਲਾਡਲੇ ਬੇਦਾਵਾ ਦੇ ਕੇ ਜਾਣ ਵਾਲਿਆਂ ਨੂੰ, ਜਦੋਂ ਹੀ ਆਪਣੀ ਗਲਤੀ ਦਾ ਅਹਿਸਾਸ ਹੋਵੇਗਾ, ਉਹ ਮੁੜ ਆਉਣਗੇ। ਇਉਂ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਹਨਾਂ ਸਿੰਘਾਂ ਨੂੰ ਪੰਥਕ ਜਥੇਬੰਦੀ ਵਿਚ ਵੱਡੀਆਂ ਜ਼ਿੰਮੇਵਾਰੀਆਂ ਨਾਲ ਨਿਵਾਜਿਆ ਸੀ, ਉਹਨਾਂ ਨੇ ਆਪਣੇ ਔਹਦਿਆਂ ਦਾ ਮਾਨ ਸਨਮਾਨ ਤਾ ਉਮਰ ਬਰਕਰਾਰ ਰੱਖਣਾ ਹੀ ਸੀ।

ਇਸ ਲੰਮੀ ਪਿੱਠਭੂਮੀ ਬੰਨ੍ਹਣ ਦਾ ਮਤਲਬ, ਸਾਡੇ ਪਰੰਪਰਾਗਤ ਇਤਿਹਾਸ ਵਿਚ ਸੂਬਾ ਨਰਾਇਣ ਸਿੰਘ ਖਟੜੇ ਬਾਰੇ ਪੈਦਾ ਕੀਤੇ ਕੁਝ ਸ਼ੰਕਿਆਂ ਅਤੇ ਘਚੋਲਿਆਂ ਦਾ ਸਮਾਧਾਨ ਕਰਨਾ ਹੀ ਹੈ। ਹੁਣ ਅਸੀਂ ਪਾਠਕਾਂ ਦੀ ਦਿਲਚਸਪੀ ਲਈ ਇਹ ਦੱਸ ਕੇ ਕਿ ਫਜ਼ਲ ਹੁਸੈਨ ਇੰਸਪੈਕਟਰ ਦੀ ਅਨੰਦਪੁਰ ਸਾਹਿਬ ਹੋਲੇ ਦੀ ਰੀਪੋਰਟ ਮੁਤਾਬਿਕ, ਜਿੱਥੇ ਉਹ ਮਾਰਚ ੧੮੬੭ ਈ. ਵਿਚ ਸੂਬਾ ਨਰਾਇਣ ਸਿੰਘ ਹੋਰਾਂ ਨੂੰ ਹਾਜ਼ਰ ਵਿਖਾਉਂਦਾ ਹੈ, ਸਾਡਾ ਪਰੰਪਰਾਗਤ ਇਤਿਹਾਸ, ਆਪ ਬਾਰੇ ਜੋ ਟਿੱਪਣੀਆਂ ਦਰਜ ਕਰਦਾ ਹੈ ਉਹਨਾਂ ਵੱਲ ਆਉਂਦੇ ਹਾਂ:

"ਪੰਡਿਤ ਨਰੈਣ ਸਿੰਘ ਖਟੜੇ (ਜ਼ਿਲ੍ਹਾ ਲੁਧਿਆਣਾ) ਬਸੰਤ ਸਿੰਘ ਹੋਰਾਂ ਦਾ ਚਾਚਾ ਸੀ। ਜੇਕਰ ਕੋਈ ਵੀ ਗੱਲ ਹੋਵੇ ਤਾਂ ਉਸ ਨੇ ਕਹਿਣਾ ਧੁਆਡੇ ਚਰਨਾਂ ਕਾ ਵਿਛੋੜਾ ਹੋਵੇ। ਜਦ ਸਹੁੰ ਖਾਣੀ ਤਾਂ ਕਹਿਣਾ ਧੁਆਡੇ ਚਰਨਾਂ ਕਾ ਵਿਛੋੜਾ ਹੋਵੇ ਤੇ ਸਾਧ ਸੰਗਤ ਦਾ ਦਰਸ਼ਨ ਨਾ ਹੋਵੇ।.... "ਘੋੜਾ ਭਜਾਇਕੇ ਲਖਾ ਸਿੰਘ ਜਾਇ ਮਿਲਿਆ। ਕੋਰੜਾ ਸੀ ਉਸਕੇ ਹੱਥ ਮੈਂ। ਪੰਡਿਤ ਕੇ ਪਿੰਡੇ ਪਰ ਬਹੁਤ ਕੋਰੜੇ ਮਾਰੇ। ਪੰਡਿਤ ਨੇ ਪਿੰਡਾ ਵਿਖਾਇਆ ਗੁਰੂ ਜੀ ਕੋ। ਲਾਸਾਂ ਉਭਰੀਆਂ ਹੋਈਆਂ ਦੇਖੀਆਂ। ਉਸਕਾ ਦਿਲ ਰੱਖਣ ਕੇ ਵਾਸਤੇ ਲੱਖਾ ਸਿੰਘ ਨੂੰ ਨਰਾਜ ਹੋਏ।"

"ਪੰਡਿਤ ਨਰਾਇਣ ਸਿੰਘ ਗੁਰੂ ਜੀ ਕੋ ਕਹਿਣ ਲੱਗਾ ਕਿ ਮੇਰੇ ਨਾਲ ਲੇਖਾ ਕਰ ਲਓ। ਗੁਰੂ ਜੀ ਬਚਨ ਕੀਤਾ ਅਸੀਂ ਤਾਂ ਤੈਨੂੰ ਉਹ ਖਜ਼ਾਨਾ ਦਿੱਤਾ ਸੀ ਜੇੜਾ ਗੁਰੂ ਨਾਨਕ ਜੀ ਨੇ ਗੁਰੂ ਅੰਗਦ ਸਾਹਿਬ ਨੂੰ ਦਿੱਤਾ ਸੀ। ਤੇਰੀ ਮਰਜ਼ੀ ਤੂੰ ਕਰ ਲੈ ਲੇਖਾ। ਵਹੀ ਦੇਖ ਕੇ ਰੁਪਈਏ ਦੇ ਦੀਏ। ਮੁੰਡੀਏ ਜਾ ਕੇ ਪੰਡਿਤ ਪੂਰਬ ਦੇਸ ਕੋ ਚਲਾ ਗਿਆ। ੪੦ ਸਾਲ ਪਿਛੋਂ ਆਇਆ ਸੀ ਪਰ ਗੁਰਦੁਆਰੇ ਨਹੀਂ ਪਹੁੰਚਿਆ। ਲੁਦਿਹਾਣੇ



Namdhari Elibrary NamdhariElibrary@gmail.com

ਹੀ ਚੜ੍ਹਾਈ ਕਰ ਗਿਆ। ਮੁੜ ਨਾ ਸਤਿਗੁਰੂ ਜੀ ਦੀ ਮੂਰਤੀ ਦਾ ਦਰਸ਼ਨ ਹੋਇਆ ਨਾ ਸੰਗਤ ਕਾ।"[5]

ਹੁਣ ਜਿਸ ਵਿਅਕਤੀ ਨੂੰ ਸਤਿਗੁਰੂ ਜੀ ਇਕ ਪਾਸੇ ਐਡੀ ਵੱਡੀ ਦਾਤ ਦੇਣ ਦਾ ਮਨ ਬਣਾਈ ਬੈਠੇ ਹੋਣ, ਉਸ ਦੀ ਵਿਦਵਤਾ, ਪ੍ਰਤਿਭਾ, ਕਾਰਜ ਕੁਸ਼ਲਤਾ ਅਤੇ ਸਮਰਪਣ ਭਾਵਨਾ ਨੂੰ ਸਾਹਵੇਂ ਰੱਖਦਿਆਂ ਉਸ ਤੇ ਕਿਸੇ ਵੀ ਤਰ੍ਹਾਂ ਦੀ ਕਿਰਦਾਰ ਕੁਸ਼ੀ ਸ਼ੋਭਾ ਨਹੀਂ ਦਿੰਦੀ। ਬਹੁਤ ਸਾਰੇ ਪਰਸੰਗਾਂ ਨੂੰ ਸਹੀ ਸੰਦਰਭ ਵਿਚ ਰੱਖ ਕੇ ਵਿਚਾਰਿਆ ਜਾਣਾ ਹੈ। ਦਰਅਸਲ ਜਦੋਂ ਸਤਿਗੁਰੂ ਜੀ ਸੂਬਾ ਜੀ ਨੂੰ ਵਿਸ਼ੇਸ਼ ਰਾਜਨੈਤਿਕ ਮਿਸ਼ਨ ਤਹਿਤ ਮੱਧ ਭਾਰਤ ਵਿਚ ੧੮੭੦ ਈ. ਵਿਚ ਭੇਜ ਰਹੇ ਹਨ, ਲਹਿਰ ਦੇ ਉਭਾਰ ਸਮੇਂ, ਜਦੋਂ ਰੂਸ, ਨੈਪਾਲ, ਕਾਬਲ, ਕਸ਼ਮੀਰ ਨਾਲ ਯੋਜਨਾਬੰਦੀਆਂ ਹੋ ਰਹੀਆਂ ਹਨ ਤਾਂ ਮੱਧ ਭਾਰਤ ਵਿਚ ਇਸੇ ਮਿਸ਼ਨ ਹਿਤ ਭੇਜੇ ਜਾਣ ਵਾਲੇ ਸੂਬੇ ਨੂੰ ਸਤਿਗੁਰੂ ਜੀ ਨੇ ਢੋਲ ਵਜਾ ਕੇ ਨਹੀਂ ਸੀ ਤੋਰਨਾ। ਸਗੋਂ ਇਹੋ ਜਿਹੀਆਂ ਘਟਨਾਵਾਂ ਦਾ ਤਾਣਾ ਪੇਟਾ ਉਸਦੇ ਦੁਆਲੇ ਬੁਨਣਾ ਸੀ ਕਿ ਕੂਕਾ ਪਰਚਾਰਕ ਵਜੋਂ ਜਾ ਰਹੇ ਸੂਬਾ ਸਾਹਿਬ ਦੇ ਮਿਸ਼ਨ ਨੂੰ ਘਟਨਾ ਕਰਮ ਦੀ ਧੁੰਦ ਦੇ ਆਵਰਣ ਵਿਚ ਕੱਜ ਕੇ, ਸਰਕਾਰ ਅਤੇ ਆਮ ਲੋਕਾਂ ਨੂੰ ਇਸ ਪ੍ਰਥਾਇ ਬੇਖਬਰ ਕਰ ਦਿੱਤਾ ਜਾਏ। ਇਹੋ ਸਤਿਗੁਰੂ ਜੀ ਅਤੇ ਉਹਨਾਂ ਦੇ ਸੂਬਿਆਂ ਦੀ ਵਿਊਹ ਰਚਨਾ ਦੇ ਸ਼ਾਨਦਾਰ ਪਰਮਾਣ ਹਨ। ਨਿਸ਼ਚੇ ਦੇ ਪੱਕੇ ਸੂਬਾ ਜੀ ਨੇ ਕਿਹਨਾਂ ਬਿਖੜੀਆਂ ਹਾਲਤਾਂ ਵਿਚ ਉਥੇ ਪਰਚਾਰ ਕੀਤਾ ਅਤੇ ਕਿਵੇਂ ਆਮ ਲੋਕਾਂ ਵਿਚ ਰਹਿ ਕੇ ਇਕ ਭੇਦ ਵੀ ਬਣਾਈ ਰਖਿਆ ਇਹ ਉਹੋ ਜਾਣਦੇ ਹਨ। ਸੂਬਾ ਨਰਾਇਣ ਸਿੰਘ ਦੇ ਕੰਮ ਦਾ ਸਬੂਤ ਹੀ ਹੈ ਕਿ ਗਵਾਲੀਆਰ ਆਪ ਤੋਂ ਬਾਅਦ ਵੀ ਨਾਮਧਾਰੀ ਸਿੰਘਾਂ ਲਈ ਓਪਰਾ ਨਹੀਂ ਰਿਹਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਤੋਂ ਹੁਣ ਤਕ ਨਾਮਧਾਰੀ ਸੰਗਤ ਉੱਥੇ ਇਕ ਸੰਗਠਿਤ ਇਕਾਈ ਜਿਉਂ ਵਿਦਮਾਨ ਹੈ ਜਿਸ ਦੀ ਅਗੁਆਈ ਸਮੇਂ ਸਮੇਂ ਥਾਪੇ ਨਿਪੁੰਨ ਸੂਬਾ ਸਾਹਿਬਾਨ ਕਰਦੇ ਰਹੇ ਹਨ। ਗਵਾਲੀਅਰ ਅਤੇ ਮੱਧ ਭਾਰਤ ੧੮੫੭ ਦੇ ਵਿਦਰੋਹ ਦਾ ਮਰਕਜ਼ ਸੀ। ਉਹਨਾਂ ਵਿਦਰੋਹੀਆਂ ਦੇ ਵੰਸ਼ਿਜਾਂ ਨਾਲ ਤਾਰਾਂ ਜੋੜਨ ਦਾ ਬਿਖਮ ਕਾਰਜ ਸੂਬਾ ਨਰਾਇਣ ਸਿੰਘ ਦੇ ਜ਼ਿੰਮੇ ਸੀ। ਇਸ ਵਿਚ ਕੀਤਾ ਉਹਨਾਂ ਦਾ ਸ਼ਾਨਦਾਰ ਕਾਰਜ ਅਜੇ ਸਾਡੇ ਇਤਿਹਾਸ ਦੇ ਪੰਨਿਆਂ ਤੇ ਅੰਕਿਤ ਹੋਣਾ ਬਾਕੀ ਹੈ। ਇਸ ਸਬੰਧੀ ਮੱਧ ਭਾਰਤ ਦੇ ਮੁਹਾਫਜ਼ਖਾਨਿਆਂ ਦੀ ਘੋਖ ਪੜਤਾਲ ਦਾ ਬਿਖਮ ਕਾਰਜ, ਸਾਡੇ ਸਾਂਹਵੇ ਇਕ ਵੰਗਾਰ ਬਣ ਕੇ ਖੜਾ ਹੈ।

ਹਜ਼ੂਰੀਏ ਅਤਰ ਸਿੰਘ ਨਾਲ, ਸ਼ਬਦ ਖੋਜੀ ਸੂਬਾ ਨਰਾਇਣ ਸਿੰਘ ਹੋਰਾਂ ਦੀ ਗੱਲਬਾਤ ਦਾ ਵੇਰਵਾ ਵੀ ਪੁਰਾਤਨ ਇਤਿਹਾਸਕਾਰ ਇਉਂ ਦਿੰਦਾ ਹੈ :

"ਏਕ ਸਮੇਂ ਅਤਰ ਸਿੰਘ ਨੂੰ ਨਰੈਣ ਸਿੰਘ ਨੇ ਕਿਹਾ ਕਿ ਤੂੰ ਕਰਜਾ ਦੇਣਾ ਹੈ ਤੂੰ ਸ਼ਰਧਾ ਪੂਰਨ ਦੇਖ ਕੇ ਸ਼ਬਦ ਦੀ ਅਰਾਧਨਾ ਕਰ। ਤੇਰਾ ਕਰਜਾ ਉਤਰ ਜਾਏਗਾ। ਕਹਾ ਕਿ ਮੈਂ ਸਤਿਗੁਰਾਂ ਥੀ ਪੁਛ ਕੇ ਕਰਾਂਗਾ ਅਰਾਧਨਾ। ਰਾਤ ਨੂੰ ਅੰਤਰਜਾਮੀ ਜੀ ਬਚਨ ਕੀਤਾ ਦ੍ਰਿਸ਼ਟਾਂਤ ਮੈਂ "ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ। ਦੇਹਿ ਨਾਮ ਸੰਤੋਖੀਆ ਉਤਰੈ ਮਨ ਕੀ ਭੁਖ॥" ਰਾਮਦਾਸਪੁਰੇ ਆਇਕੇ ਸਾਰਾ ਬ੍ਰਿਤਾਂਤ ਸੁਣਾਇਆ। ਬਚਨ ਹੋਇਆ ਨਾਮ ਥੀਂ ਬਿਨਾ ਹੋਰ ਕਛ ਭੀ ਨਾ ਮੰਗਣਾ ਚਾਹੀਏ।"[6]

ਜਗਤ ਮਾਤਾਵਾਂ ਮਾਤਾ ਜੀਵਨ ਕੌਰ ਜੀ ਅਤੇ ਮਾਈ ਫਤੇਹ ਕੌਰ ਜੀ ਦੀ ਪੂਜ ਮਾਤਾ, ਮਾਤਾ ਭਗ ਭਰੀ ਜੀ ਨੇ ਆਪਣੇ ਪੇਕੇ ਪਿੰਡ ਗਿੱਲ (ਬਠਿੰਡਾ) ਵਿਖੇ, ਸਤਿਗੁਰੂ ਰਾਮ ਸਿੰਘ ਜੀ ਦੇ ਇਕ ਦੌਰੇ ਸਮੇਂ, ਸੂਬਾ ਨਰਾਇਣ ਸਿੰਘ ਜੀ ਖਟੜਿਆਂ ਵਾਲਿਆਂ ਤੋਂ ਹੀ ਨਾਮ ਦੀ ਦਾਤ ਪ੍ਰਾਪਤ ਕੀਤੀ ਸੀ।[7]

ਇਉਂ ਮਾਲੂਮ ਹੁੰਦਾ ਹੈ ਕਿ ਅਕਸਰ ਦੌਰਿਆਂ ਸਮੇਂ ਸੂਬਾ ਖਟੜੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰਹਿੰਦੇ ਸਨ। ਆਪਣੇ ਇਤਿਹਾਸ ਦੇ ਇਸ ਅਮਰ ਨਾਇਕ ਦੀ ਯਾਦ ਵਿਚ, ਉਸ ਦੇ ਜੀਵਨ ਪੰਧ ਦੀਆਂ ਓਪਰੀ ਧਰਤੀ ਤੇ ਝੱਲੀਆਂ ਦੁਸ਼ਵਾਰੀਆਂ ਨੂੰ ਮੁੱਖ ਰੱਖ ਕੇ, ਸਾਡਾ ਸਿਰ ਬਦੋਬਦੀ ਉਹਨਾਂ ਦੇ ਸਤਿਕਾਰ ਵਿਚ ਝੁਕਦਾ ਹੈ।

ਪੰਜਾਬ ਸਰਕਾਰ ਖਟੜੇ ਚਹਾਰਮੀ (ਲੁਧਿਆਣਾ) ਵਿਖੇ ਸਤਿਗੁਰੂ ਜੀ ਦੇ ਬਾਈ ਸੂਬਿਆਂ ਵਿਚੋਂ ਇਕ ਇਸ ਜਾਂਬਾਜ਼ ਸੂਬੇ ਦੀ ਉਚਿਤ ਯਾਦਗਾਰ ਸਥਾਪਿਤ ਕਰੇ ਜਿਸਨੇ ਕੌਮੀ ਮੁਕਤੀ ਸੰਗਰਾਮ ਵਿਚ ਤਮਾਮ ਆਯੂ ਆਹੂਤੀ ਪਾਉਂਦਿਆਂ ਬਿਤਾਈ।

ਫੁਟ ਨੋਟ-

1. ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਿਚ ਪੰਜਾਬ-ਭਾਗ ਪਹਿਲਾ-ਰਾਮ ਸਿੰਘ ਮਜੀਠਾ-੧੯੮੮ ਸਫਾ ੫੦ ਤੋਂ ੬੩
2. ਕੂਕਾਜ਼ ਆਫ ਨੋਟ ਇਨ ਦਾ ਪੰਜਾਬ- ੧੯੮੧-ਸਫਾ ੧੬-੧੭
3. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ-ਸਫਾ ੭੮
4. ਉਹੀ- ਸਫਾ ੮੨
5. ਸਤਿਗੁਰੂ ਬਿਲਾਸ ਭਾਗ ਪਹਿਲਾ-ਭਾਈ ਸੰਤੋਖ ਸਿੰਘ ਬਾਹੋਵਾਲ ਸਫਾ ੩੫੯-੬੦
6. ਉਹੀ-ਸਫਾ ੪੦੯
7. ਸਤਿਜੁਗ ਦਾ ਮੰਤ ਅੰਕ-੯ ਚੇਤਰ ੧੯੯੬ ਬਿ. ਸ੍ਰੀ ਭੈਣੀ ਸਾਹਿਬ-ਸਫਾ ੧੬੯

*ਕਰੀਵਾਲਾ (ਸਿਰਸਾ)*
*੧੨੫੦੭੫, ੨-੬-੨੦੧੦*
*ਫੋਨ-(੦੧੬੯੮)੨੭੪੫੬੨*



Namdhari Elibrary NamdhariElibrary@gmail.com

# ਕਥਾ ਪਾਰਸ ਨਾਥ ਅਵਤਾਰ ਦੀ

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਕ੍ਰਿਤ "ਸ੍ਰੀ ਦਸਮ ਗੁਰੂ ਗ੍ਰੰਥ" ਵਿਚੋਂ

*—ਮਾਸਟਰ ਦਰਸ਼ਨ ਸਿੰਘ*

ਇਸ ਤੋਂ ਪਹਿਲਾਂ ਮੈਂ ਸ਼ਿਵ ਜੀ ਦੇ ਦੋ ਅਵਤਾਰਾਂ ਵਿਚੋਂ 'ਦੱਤਾ ਤ੍ਰੈ' ਦੇ ਰੂਪ ਵਿਚ ਹੋਏ ਪਹਿਲੇ ਅਵਤਾਰ ਜੋ ਸੰਨਿਆਸੀਆਂ ਦੇ ਪੰਥ ਦੇ ਸੰਸਥਾਪਕ ਸਨ, ਉਹਨਾਂ ਦਾ ਅਵਤਾਰ ਧਾਰਣ ਦਾ ਕਾਰਣ ਅਤੇ ਉਹਨਾਂ ਦੇ ਜੀਵਨ ਬਾਰੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ ਅਨੁਸਾਰ ਦੱਸ ਚੁੱਕਾ ਹਾਂ।

ਅਕਾਲ ਪੁਰਖ ਦੇ ਵਿਧਾਨ ਅਨੁਸਾਰ ਦੱਤਾ ਤ੍ਰੈ ਦੇ ਇਸ ਸੰਸਾਰ ਤੋਂ ਚਲੇ ਜਾਣ ਪਿਛੋਂ ਇਕ ਲੱਖ, ਦਸ ਵਰ੍ਹੇ ਤੱਕ ਇਹ ਪੰਥ ਚੱਲਦਾ ਰਿਹਾ। ਜਦੋਂ ਗਿਆਰਵਾਂ ਸਾਲ ਬੀਤਿਆ ਤਾਂ ਸ਼ਿਵ ਜੀ ਦਾ ਦੂਸਰਾ ਅਵਤਾਰ "ਪਾਰਸ ਨਾਥ" ਦੇ ਰੂਪ ਵਿਚ ਪ੍ਰਗਟ ਹੋਇਆ। ਰੋਹ ਦੇਸ (ਸੁਲੇਮਾਨ ਪਹਾੜ ਦੀ ਘਾਟੀ) ਦੀ ਚੰਗੀ ਧਰਤੀ ਤੇ ਸ਼ੁਭ ਦਿਨ ਨੂੰ ਆਉਣਾ ਹੋਇਆ।

ਪੈਦਾ ਹੁੰਦਿਆਂ ਹੀ ਉਸ ਦਾ ਤੇਜ ਪ੍ਰਤਾਪ ਏਨਾਂ ਸੀ ਮਾਨੋ ਬਾਰਾਂ ਸੂਰਜ ਇਕੱਠੇ ਹੀ ਚੜ੍ਹੇ ਹੋਣ। ਜਿਸ ਜਿਸ ਨੇ ਵੇਖਿਆ ਲੋਕਾਂ ਨੇ ਰਾਜੇ ਨੂੰ ਕਿਹਾ ਐ ਰਾਜਨ! ਤੇਰੇ ਰਾਜ ਵਿਚ ਇਕ ਪੁਰਸ਼ ਪੈਦਾ ਹੋਇਆ ਹੈ ਜੋ ਬੜਾ ਅਭਿਮਾਨੀ ਹੈ ਅਤੇ ਉਸਦੇ ਸਮਾਨ ਜਗਤ ਵਿਚ ਕੋਈ ਰੂਪਮਾਨ ਨਹੀਂ ਹੈ, ਜਿਸ ਨੂੰ ਵੇਖ ਕੇ ਕਾਮਦੇਵ ਵੀ ਸ਼ਰਮਿੰਦਾ ਹੋ ਰਿਹਾ ਹੈ। ਰਾਜੇ ਨੇ ਪਾਰਸ ਨਾਥ ਨੂੰ ਬੁਲਾਇਆ ਤਾਂ ਪਾਰਸ ਨਾਥ ਬੁਲਾਉਣ ਗਏ ਵਿਅਕਤੀ ਦੇ ਨਾਲ ਚੱਲ ਪਏ ਜਾਂ ਰਾਜ ਸਭਾ ਵਿਚ ਆਇਆ ਤਾਂ ਰਾਜਾ ਉਸ ਦੇ ਰੂਪ ਤੇ ਪ੍ਰਭਾਵ ਨੂੰ ਵੇਖ ਕੇ ਬੜਾ ਪ੍ਰਸੰਨ ਹੋਇਆ। ਪਰ ਜਟਾਧਾਰੀ ਉਸਦੇ ਰੂਪ ਨੂੰ ਵੇਖ ਕੇ ਕੰਬਣ ਲੱਗੇ ਕਿ ਇਹ ਸਾਡੇ ਮੱਤ ਨੂੰ ਦੂਰ ਕਰ ਦੇਵੇਗਾ ਅਤੇ ਕੋਈ ਵੀ ਜਟਾਧਾਰੀ ਰਹਿ ਨਹੀਂ ਸੱਕੇਗਾ। ਉਸਨੂੰ ਵੇਖਣ ਵਾਲੇ ਸਭ ਮੋਹਿਤ ਹੋ ਗਏ।

ਰਾਜੇ ਨੇ ਮਨ ਵਿਚ ਵਿਚਾਰ ਕੀਤੀ ਕਿ ਮੈਂ ਇਸਨੂੰ ਆਪਣੀ ਲੜਕੀ ਦੇ ਦੇਵਾਂ ਅਤੇ ਇਸ ਤਰ੍ਹਾਂ ਰਾਜੇ ਨੇ ਆਪਣੀ ਲੜਕੀ ਦਾ ਵਿਆਹ ਪਾਰਸਨਾਥ ਨਾਲ ਕਰ ਦਿੱਤਾ। ਜਦ ਪਾਰਸਨਾਥ ਰਾਜੇ ਦੇ ਜਵਾਈ ਵਜੋਂ ਪ੍ਰਸਿੱਧ ਹੋਇਆ ਤਾਂ ਇਹ ਇਕ ਧਨੁਸ਼ਧਾਰੀ ਵਜੋਂ ਵੀ ਪ੍ਰਸਿੱਧ ਹੋਇਆ। ਇਹ ਸ਼ਾਸਤਰ ਅਤੇ ਸ਼ਸਤਰ ਵਿਦਿਆ ਵਿਚ ਪ੍ਰਬੀਨ ਅਤੇ ਗਿਆਨ ਵਾਲਾ ਹੋ ਗਿਆ ਕਿ ਇਸਦੇ ਸਮਾਨ ਜਗਤ ਵਿਚ ਕੋਈ ਹੋਰ ਪੰਡਤ ਨਹੀਂ ਸੀ। ਥੋੜੀ ਉਮਰ ਵਿਚ ਹੀ ਵਿਸ਼ੇਸ਼ ਬੁੱਧੀ ਅਤੇ ਰੂਪ ਨੂੰ ਵੇਖ ਕੇ ਇਉਂ ਜਾਪਦਾ ਸੀ "ਜਾਨੁਕ ਧੱਰਾ ਬਿਤਨ ਯਹਿ ਭੇਖਾ॥" ਮਾਨੋ ਕਾਮਦੇਵ ਨੇ ਹੀ ਰੂਪ ਧਾਰਿਆ ਹੋਵੇ। ਗੱਲ ਨੂੰ ਸੰਕੋਚਦਿਆਂ ਮੈਂ ਬੇਨਤੀ ਕਰਾਂ ਕਲਗੀਧਰ ਪਾਤਸ਼ਾਹਾਂ ਇਸਦੇ ਰੂਪ ਅਤੇ ਤੇਜ ਪ੍ਰਤਾਪ ਨੂੰ ਛੇ ਸਵਈਆਂ ਰਾਹੀਂ ਬਿਆਨਿਆ ਹੈ।



ਇਸ ਤੋਂ ਪਿਛੋਂ ਪਾਰਸਨਾਥ ਨੇ ਕਈ ਰੂਪਾਂ ਵਿਚ ਦੇਵੀ ਨੂੰ ਆਰਾਧਿਆ ਉਸ ਦੀ ਉਪਮਾ ਕੀਤੀ। ਉਪਮਾ ਸੁਣ ਕੇ ਭਵਾਨੀ (ਦੇਵੀ) ਪ੍ਰਸੰਨ ਹੋਈ ਅਤੇ ਨਾ ਭੰਗ ਹੋਣ ਵਾਲੇ ਤੀਰਾਂ ਦੇ ਦੋ ਭੱਥੇ, ਧਨੁਸ਼ ਅਤੇ ਸੁੰਦਰ ਕੁਹਾੜਾ ਪ੍ਰਦਾਨ ਕੀਤਾ।

ਪਾਰਸਨਾਥ ਨੇ ਦੇਵੀ ਵਲੋਂ ਦਿੱਤੇ ਸ਼ਸਤਰਾਂ ਨੂੰ ਆਪਣੇ ਸਰੀਰ ਤੇ ਸਜਾਇਆ ਜਿਸ ਨਾਲ ਇਸ ਦਾ ਤੇਜ ਹੋਰ ਵੀ ਵਧ ਗਿਆ। ਸਾਰੇ ਦੇਸ਼ਾਂ ਦੀਆਂ ਵਿੱਦਿਆਵਾਂ ਨੂੰ ਪੜ੍ਹਿਆ ਅਤੇ ਸਾਰੇ ਦੇਸ਼ਾਂ ਦਿਆਂ ਰਾਜਿਆਂ ਨੂੰ ਜਿੱਤ ਲਿਆ।

ਇਕ ਦਿਨ ਦੇਸ਼ਾਂ, ਵਿਦੇਸ਼ਾਂ ਵਿਚ ਕਾਗਜ਼ (ਪਰਵਾਨੇ) ਭੇਜ ਕੇ ਕਿਹਾ, ਸਭ ਆ ਕੇ ਵੇਦ ਵਿਦਿਆ ਦੀ ਵਿਚਾਰ ਕਰੋ। ਜਟਾਧਾਰੀ, ਦੰਡਧਾਰੀ, ਸਿਰ ਮੁੰਨੇ, ਤਪੱਸਵੀ, ਬ੍ਰਹਮਚਾਰੀ, ਮੋਨੀ, ਮਾਨੀ, ਅਤੇ ਭੇਖਧਾਰੀ ਅਤੇ ਰਾਜੇ ਬੁਲਾਏ ਆਏ।

ਇਸ ਤਰ੍ਹਾਂ ਪਾਰਸ ਨਾਥ ਨੇ ਯੱਗ ਰਚਿਆ। ਸਾਰਿਆਂ ਨੇ ਬੈਠ ਕੇ ਵੇਦ, ਸ਼ਾਸਤਰਾਂ ਦੀ ਵਿਚਾਰ ਕੀਤੀ। ਜੇ ਕਿਸੇ ਨੇ ਇਸ ਤੋਂ ਪਹਿਲਾਂ ਪਾਰਸਨਾਥ ਬਾਰੇ ਸੁਣਿਆ ਸੀ ਅੱਜ ਅੱਖਾਂ ਨਾਲ ਪ੍ਰਤੱਖ ਵੇਖਿਆ, ਹੀਰੇ, ਬਸਤ੍ਰ, ਧਨ ਪਦਾਰਥ ਅਤੇ ਹੋਰ ਸਾਜੋ-ਸਮਾਨ ਦੇ ਕੇ ਯਥਾ-ਯੋਗ ਸਭ ਨੂੰ ਸਨਮਾਨਤ ਕੀਤਾ। ਜਦ ਇਸ ਯੱਗ ਦਾ ਇਕ ਦਿਨ ਬੀਤ ਗਿਆ ਤਾਂ ਪਾਰਸਨਾਥ ਨੇ ਸ੍ਰੇਸ਼ਟ ਇਸ਼ਟ ਦੇਵੀ ਦੀ ਪੂਜਾ ਕੀਤੀ। ਕਈ ਨਾਵਾਂ ਨਾਲ



Namdhari Elibrary NamdhariElibrary@gmail.com

ਉਸਤਤਿ ਕੀਤੀ ਜਿਸ ਦਾ ਉਲੇਖ ਕਲਗੀਧਰ ਪਾਤਸ਼ਾਹ ਨੇ ਆਪਨੀ ਕ੍ਰਿਤ "ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ" ਵਿਚ ਕਈ ਤਰ੍ਹਾਂ ਦੇ ੪੩ ਛੰਦਾਂ ਰਾਹੀਂ ਬੜੇ ਉੱਤਮ ਢੰਗ ਨਾਲ ਉਲੇਖ ਕੀਤਾ ਹੈ।

ਪਾਰਸਨਾਥ ਦੀ ਇਸ ਆਰਾਧਨਾ ਤੇ ਪ੍ਰਸੰਨ ਹੋ ਕੇ ਦੇਵੀ ਨੇ ਇਸਨੂੰ ਦਰਸ਼ਨ ਦਿੱਤੇ। ਸ਼ੇਰ ਦੀ ਅਸਵਾਰੀ ਕੀਤੀ ਹੋਈ ਹੈ। ਅਸਤਰਾਂ, ਸ਼ਸਤਰਾਂ ਨਾਲ ਸਜੀ ਹੋਈ ਹੈ ਅਤੇ ਪਾਰਸਨਾਥ ਨੂੰ ਕਿਹਾ "ਕਛੁ ਬਰੁ ਮਾਂਗਹੁ ਪੂਤ ਸਯਾਨੇ॥ ਭੂਰ ਭਵਿਖ ਨਹੀ ਤੁਮਰੀ ਸਰ, ਸਾਧ ਚਰਿਤ ਹਮ ਜਾਨੇ॥ ਜੋ ਬਰ ਦਾਨ ਚਹੋ ਸੋ ਮਾਂਗੋ, ਸਬ ਹਮ ਤੁਮੈ ਦਿਵਾਰ॥"

ਭਾਵ-ਹੇ ਸਿਆਣੇ ਪੁੱਤਰ ਕੁਝ ਵਰ ਮੰਗ ਲੈ। ਮੈਂ ਜਾਣ ਲਿਆ ਹੈ ਕਿ ਭੂਤ ਕਾਲ ਵਿਚ ਨਾ ਤੇਰੇ ਵਰਗਾ ਕੋਈ ਸਾਧੂ ਚਰਿਤ੍ਰ ਵਾਲਾ ਹੋਇਆ ਹੈ ਅਤੇ ਨਾ ਹੀ ਭਵਿੱਖ ਵਿਚ ਹੋਵੇਗਾ। ਜੋ ਵਰ ਚਾਹੁੰਦਾ ਹੈਂ ਮੰਗ ਲੈ ਤੈਨੂੰ ਸਭ ਕੁਝ ਦੇਣ ਨੂੰ ਤਿਆਰ ਹਾਂ।

ਤਾਂ ਪਾਰਸਨਾਥ ਨੇ ਕਿਹਾ ਹੇ ਮਾਤਾ! ਜੇ ਤੁਠੇ ਹੋ ਤਾਂ :-

"ਸਬ ਹੀ ਪੜੌਂ ਬੇਦ ਬਿੱਦਿਆ ਬਿਧਿ, ਸਭ ਹੀ ਸਸਤ੍ਰ ਚਲਾਊਂ॥

ਸਬ ਹੀ ਦੇਸ ਜੇਰ ਕਰ ਅਪਨੇ, ਆਪੇ ਮਤਾ ਮਤਾਊਂ॥

ਤਾਂ ਕੀ ਹੋਇਆ "ਕਹਿ ਤਥਾਸਤੁ ਭਈ ਲੋਪ ਚੰਡਿਕਾ ਤਾਸ ਮਹਾਂ ਬਰੁ ਦੈ ਕੈ॥

ਅੰਤ੍ਰ ਧਯਾਨ ਹੁਐ ਗਈ, ਆਪਨ ਪਰ ਸਿੰਘ ਅਰੂੜਤ ਹ੍ਵੈ ਕੈ॥"

ਭਾਵ (ਮੈਨੂੰ ਵਰ ਦਿਓ ਕਿ) ਸਾਰੀ ਵੇਦ ਵਿੱਦਿਆ ਨੂੰ ਪੜ੍ਹ ਲਵਾਂ ਅਤੇ ਸਭ ਤਰ੍ਹਾਂ-ਦੇ ਸ਼ਸਤ੍ਰਾਂ ਨੂੰ ਚਲਾ ਲਵਾਂ। ਸਾਰੇ ਹੀ ਦੇਸ਼ਾਂ ਨੂੰ (ਜਿੱਤ ਕੇ) ਆਪਨੇ ਅਧੀਨ ਕਰ ਲਵਾਂ ਅਤੇ ਆਪਨੀ ਮਰਜ਼ੀ ਅਨੁਸਾਰ ਰਾਜ ਕਰਾਂ।

ਇਸ ਤਰ੍ਹਾਂ ਪਾਰਸਨਾਥ ਦੁਆਰਾ ਮੰਗੇ ਵਰਾਂ ਅਨੁਸਾਰ "ਇਝ ਹੀ ਹੋਵੇਗਾ।" ਕਹਿ ਕੇ ਦੇਵੀ ਅਲੋਪ ਹੋ ਗਈ ਤਾਂ ਦੇਵੀ ਦੇ ਵਰਾਂ ਅਨੁਸਾਰ ਰਾਜੇ ਨੂੰ ਪਰਮ ਗਿਆਨ ਦੀ ਪ੍ਰਾਪਤੀ ਹੋ ਗਈ। ਪਾਰਸਨਾਥ ਨੂੰ ਤੱਤ, ਅਤੱਤ ਦੀ ਪਛਾਣ ਹੋ ਗਈ ਹੋਰ ਸਭ ਨੂੰ ਅਤੱਤ ਕਰ ਕੇ ਜਾਣਿਆ ਅਤੇ ਕੇਵਲ ਪਰਮ ਸੱਤਾ ਨੂੰ ਹੀ ਤੱਤ ਕਰ ਕੇ ਜਾਣਿਆ।

ਕੁਝ ਸਮੇਂ ਬਾਅਦ ਇਕ ਦਿਨ ਧਰਤੀ ਦੇ ਬਡੇ ਬਡੇ ਰਾਜੇ, ਛੱਤ੍ਰੀ ਅਤੇ ਦੇਸ਼ਾਂ, ਦੇਸ਼ਾਂਤਰਾਂ ਦੇ ਅਲੱਗ ਅਲੱਗ ਧਰਮਾਂ (ਮਤਾਂ) ਵਾਲਿਆਂ ਨੂੰ ਸੱਦਾ ਦਿੱਤਾ। ਬੁਲਾਵਾ ਸੁਣ ਕੇ ਵੱਡੇ ਵੱਡੇ ਰਾਜੇ ਅਤੇ ਜਟਾਧਾਰੀ, ਮੋਨੀ ਸਾਧੂ ਦੂਰ ਦੂਰ ਤੋਂ ਆ ਇਕੱਠੇ ਹੋਏ ਜੋ ਰਾਤ ਦਿਨ ਮਹਾਂ ਮੁਨੀਸਰ ਦੱਤਾ ਤ੍ਰੇ ਦਾ ਜਾਪ ਕਰਦੇ ਸਨ।

ਪਾਰਸਨਾਥ ਨੇ ਇਹਨਾਂ ਦੇ ਭਾਰੀ ਇਕੱਠ ਵਿਚ ਕਿਹਾ ਮੈਨੂੰ ਕੋਈ ਕਰਾਮਾਤ ਵਿਖਾਓ, ਨਹੀਂ ਤਾਂ ਸਾਰੇ ਜਟਧਾਰੀ ਜਟਾਂ ਮੁੰਨਵਾ ਦੇਵੋ। ਇਸ ਨੂੰ ਕਲਗੀਧਰ ਪਾਤਸ਼ਾਹ ਇੰਝ ਲਿਖਦੇ ਹਨ।

"ਕੈ ਤੁਮ ਹਮਕੋ ਪਰਚਾ ਦਿਖਾਓ॥

ਨਾਹਨ ਜਿਤੇ ਤੁਮ ਹੋ ਜਟਧਾਰੀ ਸਭਹੀ ਜਟਾ ਮੁੰਡਾਓ।

ਜੋਗੀ ਜੋਗ ਜਟਨ ਕੇ ਭੀਤਰ ਜੇ ਕਰ ਕਛੂਅਕ ਹੋਈ॥

ਤਉ ਹਰਿ ਧਯਾਨ ਛੋਰਿ ਦਰ ਦਰ ਤੇ ਭੀਖ ਨ ਮਾਂਗੈ ਕੋਈ॥"

ਪਾਰਸਨਾਥ ਦੇ ਇਸ ਤਰ੍ਹਾਂ ਕਹਿਣ ਤੇ ਜਿਹੜੇ ਜਿਹੜੇ ਸਿਆਣੇ ਸਨ ਉਹਨਾਂ ਨੇ ਪਾਰਸਨਾਥ ਨੂੰ ਪਰਮ-ਤੱਤ ਨੂੰ ਜਾਨਣ ਵਾਲਾ ਅਤੇ ਪਰਮ ਸ੍ਰੇਸ਼ਟ ਮੰਨ ਲਿਆ। ਸਭ ਨੇ ਸੀਸ ਨਿਵਾਏ ਅਤੇ ਕਿਹਾ ਸਾਡੇ ਕੋਲ ਕਰਾਮਾਤ ਵਿਖਾਣ ਦੀ ਕੋਈ ਸ਼ਕਤੀ ਨਹੀਂ, ਸਾਨੂੰ ਤਾਂ ਜੋ ਜੋ ਗੁਰੂ (ਦੱਤਾ ਤ੍ਰੇ) ਜੀ ਨੇ ਕਿਹਾ ਸੀ ਉਹ ਉਹ ਅਸੀਂ ਕੀਤਾ ਹੈ ਹੋਰ ਅਸੀਂ ਕੁਝ ਨਹੀਂ ਜਾਣਦੇ।

ਤਾਂ ਪਾਰਸਨਾਥ ਨੇ ਜੋਗੀਆਂ ਨੂੰ ਕਿਹਾ-

"ਜੋਗੀ ਜੋਗ ਜਟਨ ਮੋ ਨਾਹੀ॥"

ਭ੍ਰਮ ਭ੍ਰਮ ਮਰਤ ਕਹਾ ਕਹਾ ਪਚਿ ਪਚਿ ਕਰਿ ਦੇਖਿ ਸਮਝ ਮਨ ਮਾਹੀ॥

ਜੋ ਜਨ ਮਹਾ ਤਤ ਕਹੁ ਜਾਨੈ ਪਰਮ ਗਯਾਨ ਕਹੁ ਪਾਵੈ॥

ਤਬ ਯਹ ਏਕ ਠਉਰ ਮਨ ਰਾਖੈ ਦਰ ਦਰ ਭ੍ਰਮਤ ਨ ਧਾਵੈ॥

ਕਹਾ ਭਯੋ ਗ੍ਰਿਹ ਤਜਿ ਉਠਿ ਭਾਗੇ ਬਨ ਮੈ ਕੀਨ ਨਿਵਾਸਾ॥

ਮਨ ਤੋ ਰਹਾ ਸਦਾ ਘਰ ਹੀ ਮੋ, ਸੋ ਨਹੀ ਭਯੋ ਉਦਾਸਾ॥

ਅਧਿਕ ਪ੍ਰਪੰਚ ਦਿਖਾਇ ਠਗਾ ਜਗ, ਜਾਨਿ ਜੋਗ ਕੋ ਜੋਰਾ॥

ਤੁਮ ਜੀਅ ਲਖਾ ਤਜੀ ਹਮ ਮਾਯਾ, ਮਾਯਾ ਤੁਮੈ ਨ ਛੋਰਾ॥"

ਤੇ ਫੇਰ ਕਿਹਾ :-

"ਜੋਗੀ ਜੋਗ ਨ ਭੇਖ ਦਿਖਾਏ॥

ਨਾਹਨ ਜਟਾ ਬਿਭੂਤ ਨਖਨ ਮੈ ਨਾਹਿਨ ਬਸਤ੍ਰ ਰੰਗਾਏ॥"

ਤੇ ਜੋਗੀਆਂ ਨੂੰ ਕਿਹਾ ਕੁਝ ਹੋਸ਼ ਕਰੋ :-

"ਜੈਸੇ ਕਸਟ ਠਗਨ ਕਹ ਠਾਟਤ ਐਸੇ ਹਰਿ ਹਿਤ ਕੀਜੈ॥

ਤਬ ਹੀ ਮਹਾ ਗਯਾਨ ਕੋ ਜਾਨੈ, ਪਰਮ ਪਯੂਖਹਿ ਪੀਜੈ॥"

ਤਾਂ ਪਾਰਸਨਾਥ ਦੇ ਇਸ ਤਰ੍ਹਾਂ ਬਚਨ ਸੁਣ ਕੇ ਸਿਆਣੇ ਸਿਆਣੇ ਮਹਾਂਬੀਰ, ਜਟਾਧਾਰੀ, ਜੋਗੀ, ਪਾਰਸਨਾਥ ਦੇ ਚਰਨੀਂ ਲਗੇ ਪਰ ਜੋ ਅਗਿਆਨੀ ਸਨ ਝਗੜਾ ਕਰਨ ਲੱਗੇ। ਕਈ ਸਭਾ ਵਿਚੋਂ ਉਠ ਕੇ ਚਲੇ ਗਏ ਅਤੇ ਡਰਦੇ ਜੰਗਲਾਂ ਵਿਚ



Namdhari Elibrary NamdhariElibrary@gmail.com

ਜਾ ਵਸੇ। ਕਈ ਯੁੱਧ ਲਈ ਡਟ ਗਏ ਅਤੇ ਰਣਭੂਮੀ ਵਿਚ ਲੜਦੇ ਸਵਰਗ ਸਿਧਾਰ ਗਏ। ਘੋਰ ਯੁੱਧ ਹੋਇਆ ਮਾਨੋਂ ਪਰਲੋ ਸਮੇਂ, ਭਿਆਨਕ ਬੱਦਲਾਂ ਵਾਂਗ ਬਾਣਾਂ ਦੀ ਝੜੀ ਲੱਗੀ ਹੋਈ ਹੈ। ਇਹ ਵੇਖ ਕੇ ਪਾਰਸਨਾਥ ਆਪ (ਖੁਦ) ਰਣਭੂਮੀ ਵੱਲ ਤੁਰਿਆ ਅਤੇ ਕਹਿਣ ਲੱਗਾ ਅੱਜ ਮੈਂ ਧਰਤੀ ਉਤੇ ਸਿਰ ਧੜਾਂ ਨਾਲੋਂ ਵੱਖ ਕਰ ਕੇ ਖਿਲਾਰ ਦੇਵਾਂਗਾ ਅਤੇ ਹੰਕਾਰ ਵਿਚ ਬੋਲਣ ਲੱਗਾ-

"ਮੋਹਿ ਬਰ ਦਾਨ ਦੇਵਤਾ ਦੀਨਾ,
ਜਿਹ ਸਰ ਅਉਰ ਨ ਕੋਈ॥
ਮੈਂ ਹੀ ਭਯੋ ਜਗਤ ਕੋ ਕਰਤਾ,
ਜੋ ਮੈਂ ਕਰੋ ਸੁ ਹੋਈ॥"

ਭਾਵ ਮੈਨੂੰ ਦੇਵੀ ਨੇ ਵਰ ਦਿੱਤਾ ਹੈ ਜੀਹਦੇ ਬਰਾਬਰ ਕੋਈ ਨਹੀਂ। ਮੈਂ ਹੀ ਜਗਤ ਦਾ ਕਰਨਹਾਰ ਹਾਂ ਜੋ ਮੈਂ ਕਰਾਂਗਾ ਸੋ ਹੋਵੇਗਾ।

ਯੁੱਧ ਸ਼ੁਰੂ ਹੋ ਗਿਆ ਅਣਗਿਣਤ ਸੰਨਿਆਸੀ ਬਾਣਾਂ ਨਾਲ ਵਿੰਨ੍ਹੇ ਗਏ ਅਤੇ ਸਵਰਗ ਦੇ ਵਾਸੀ ਹੋ ਗਏ। ਕਈਆਂ ਨੂੰ ਜਿਉਂਦਿਆਂ ਨੂੰ ਪਾਣੀ ਵਿਚ ਡੋਬਿਆ ਗਿਆ ਕਈ ਸੰਨਿਆਸੀਆਂ ਦੇ ਹੱਥ ਕੱਟ ਦਿੱਤੇ ਗਏ, ਕਈਆਂ ਦੇ ਜੂੜੇ ਪੁੱਟ ਸੁੱਟੇ। ਜੋ ਮਾਰੇ ਗਏ ਸੁ ਮਾਰੇ ਗਏ, ਬਾਕੀ ਜਾਨਾਂ ਬਚਾ ਕੇ ਭੱਜ ਗਏ। ਜੋ ਯੁੱਧ ਨੂੰ ਤਿਆਗ ਕੇ ਪੈਰੀ ਆ ਪਏ ਉਹ ਸਾਰੇ ਬਚਾ ਲਏ।

ਇਸ ਤਰ੍ਹਾਂ ਪਾਰਸ ਨਾਥ ਨੇ ਇਸ ਘੋਰ ਜੰਗ ਨੂੰ ਜਿੱਤ ਲਿਆ ਅਤੇ ਦਸ ਹਜ਼ਾਰ ਵਰ੍ਹੇ ਰਾਜ ਕੀਤਾ। ਦੱਤਾ ਤ੍ਰੇ ਦੇ ਮੱਤ (ਪੰਥ) ਨੂੰ ਦੂਰ ਕਰਕੇ ਰਾਜ ਅਤੇ ਜੋਗ ਦੋਵੇਂ ਪ੍ਰਾਪਤ ਕਰ ਲਏ। ਥਾਂ ਥਾਂ ਤੇ ਜਿੱਤ ਦਾ ਨਗਾਰਾ ਵਜਾਇਆ ਅਤੇ ਸਾਰੇ ਰਾਜਿਆਂ ਨੂੰ ਆਪਣੇ ਅਧੀਨ ਕਰ ਲਿਆ। ਪਾਰਸਨਾਥ ਨੇ ਆਪਣੇ ਆਪ ਨੂੰ ਕਰਨ ਕਾਰਣ ਸਮਰੱਥ ਮੰਨ ਕੇ ਅਕਾਲ ਪੁਰਖ ਨੂੰ ਭੁਲਾ ਦਿੱਤਾ।

ਇਕ ਦਿਨ ਪਾਰਸਨਾਥ ਨੇ ਭੂਪ-ਮੇਧ ਯੱਗ ਕਰਣ ਦਾ ਮਨ ਬਣਾਇਆ, ਅਪਨੇ ਮੰਤ੍ਰੀਆਂ ਨਾਲ ਸਲਾਹ ਕੀਤੀ ਕਿ ਸਾਰੇ ਰਾਜਿਆਂ ਨੂੰ ਬੁਲਾਇਆ ਜਾਵੇ। ਛੇਤੀ ਗੱਲ ਮੁਕਾਵਾਂ ਆਪਣੇ ਅਧੀਨ ਸਾਰੇ ਰਾਜਿਆਂ ਨੂੰ ਸੱਦਾ ਦਿੱਤਾ ਗਿਆ। ਰਾਜੇ ਦੇ ਹੁਕਮਾਨੁਸਾਰ ਲਗਭਗ ਪੰਜ ਲੱਖ ਰਾਜੇ ਇਕੱਠੇ ਹੋਏ। ਰਾਜਿਆਂ ਦੀ ਸਭਾ ਵਿਚ ਪਾਰਸਨਾਥ ਨੇ ਪੁੱਛਿਆ

"ਕੋ ਅਜੀਤ ਰਹਾ, ਨਹੀ ਜਿਹ ਠਉਰ ਦੇਹੁ ਬਤਾਇ॥"

ਭਾਵ ਮੈਨੂੰ ਦਸੋ ਕੋਈ ਐਸਾ ਹੈ ਜਿਸਨੂੰ ਮੈਂ ਜਿੱਤ ਨਹੀਂ ਸਕਿਆ। ਤਾਂ ਸਭਾ ਵਿਚ ਬੈਠੇ ਰਾਜਿਆਂ ਵਿਚੋਂ ਇਕ ਨੇ ਕਿਹਾ ਮਹਾਰਾਜ! ਮੇਰੀ ਬੇਨਤੀ ਸੁਣੋ :-

"ਜਾਨ ਮਾਫ ਕਰੋ, ਕਹੋ ਤਬ, ਰਾਜ ਰਾਜ ਸੁ ਨੈਨ॥"

ਭਾਵ ਹੇ ਰਾਜਨ! ਜੇ ਮੇਰੀ ਜਾਨ ਬਖਸ਼ੀ (ਮੁਆਫ) ਕਰੋ ਤਾਂ ਮੈਂ ਦੱਸਦਾ ਹਾਂ। ਤਾਂ ਪਾਰਸਨਾਥ ਨੇ ਕਿਹਾ ਨਿਡਰ ਹੋ ਕੇ ਦੱਸੋ। ਤਾਂ ਉਸ ਰਾਜੇ ਨੇ ਕਿਹਾ ਇਕ ਮੁਨੀ ਮੱਛ ਦੇ ਪੇਟ ਵਿਚ ਹੈ ਜੋ ਸਮੁੰਦਰ ਵਿਚ ਰਹਿੰਦਾ ਹੈ ਉਸਨੂੰ ਸਾਰੇ ਮੋਹ ਅਤੇ ਬਿਬੇਕ (ਗਿਆਨ) ਦਾ ਰਾਜਾ ਕਹਿੰਦੇ ਹਨ। ਮੁਨੀ ਦਾ ਮੱਛ ਦੇ ਪੇਟ ਵਿਚ ਜਾਣ ਦਾ ਕਾਰਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ :-

"ਏਕ ਦਯੋਸ ਜਟਧਾਰੀ ਨ੍ਰਿਪ ਕੀਨ ਛੀਰ ਪ੍ਰਵੇਸ॥
ਚਿਤ੍ਰ ਰੂਪ ਹੁਤੀ ਤਹਾਂ ਇਕ ਨਾਰਿ ਨਾਗਰ ਭੇਸ॥
ਤਾਸ ਦੇਖ ਸਿਵੇਸ ਕੋ ਗਿਰ ਬਿੰਦ ਸਿੰਧ ਮਝਾਰ॥
ਮੱਛ ਪੇਟ ਮਛਿੰਦ੍ਰ ਜੋਗੀ ਬੈਠਿ ਹੈ ਨ੍ਰਿਪ ਬਾਰ॥"

ਭਾਵ ਇਕ ਦਿਨ ਜਟਾਧਾਰੀ ਰਾਜੇ ਸਿਵੇਸ ਦੱਤ ਨੇ ਛੀਰ ਸਮੁੰਦਰ ਵਿਚ ਪ੍ਰਵੇਸ਼ ਕੀਤਾ, ਓਥੇ ਇਕ ਸੁੰਦਰ ਰੂਪ ਵਾਲੀ ਇਸਤ੍ਰੀ ਵੇਖੀ, ਜਿਸ ਨੂੰ ਵੇਖ ਕੇ ਸ਼ਿਵ ਦੇ ਅਵਤਾਰ (ਸਿਵੇਸ ਦੱਤ) ਦਾ ਵੀਰਜ ਸਮੁੰਦਰ ਵਿਚ ਡਿੱਗ ਪਿਆ। ਹੇ ਰਾਜਨ! ਉਸ ਵੀਰਜ ਤੋਂ ਮਛਿੰਦ ਨਾਥ ਜੋਗੀ ਪੈਦਾ ਹੋਇਆ ਜੋ ਬਾਲਕ ਰੂਪ ਹੋ ਕੇ ਮੱਛ ਦੇ ਪੇਟ ਵਿਚ ਬੈਠਾ ਹੈ। ਉਸ ਨੂੰ ਚੱਲ ਕੇ ਪੁਛੀਏ, ਉਹ ਤੁਹਾਨੂੰ ਦੱਸ ਸੱਕਦਾ ਹੈ ਕਿ ਤੁਸੀਂ ਕਿਸ ਨੂੰ ਨਹੀਂ ਜਿੱਤਿਆ।

ਜਦ ਇਹ ਗਲ ਪਾਰਸਨਾਥ ਨੇ ਸੁਣੀ ਤਾਂ ਭਾਂਤ ਭਾਂਤ ਦੇ ਜਾਲ, ਮੰਤਰੀਆਂ ਮਿਤ੍ਰਾਂ ਅਤੇ ਫੌਜ ਨੂੰ ਨਾਲ ਲੈ ਕੇ ਜੋਗੀ ਨੂੰ ਲੱਭਣ ਵਾਸਤੇ ਤੁਰ ਪਿਆ ਅਤੇ ਸਮੁੰਦਰ ਵਿਚ ਜਾ ਜਾਲ ਪਾਇਆ। ਕਈ ਤਰ੍ਹਾਂ ਦੇ ਜਲ-ਜੀਵ ਜਾਲ ਵਿਚ ਫਸ ਗਏ। ਬਾਹਰ ਕੱਢਣ ਤੇ ਕਈ ਜੀਵ ਮਰ ਗਏ ਪਰ ਉਹ ਮੱਛ ਨਾ ਮਿਲਿਆ। ਬਚੇ ਜਲ-ਜੀਵਾਂ ਨੇ ਸਮੁੰਦਰ ਅੱਗੇ ਆਪਣੀ ਵਿਥਿਆ ਸੁਣਾਈ, ਤਾਂ ਸਮੁੰਦਰ ਬ੍ਰਾਹਮਣ ਦਾ ਰੂਪ ਧਾਰ ਕੇ ਪਾਰਸਨਾਥ ਕੋਲ ਆਇਆ ਤੇ ਕਿਹਾ ਐ ਰਾਜਨ! ਇਹਨਾਂ ਜੀਵਾਂ ਨੂੰ ਵਿਅਰਥ ਦੁਖ ਦੇ ਰਹੇ ਹੋ ਜਿਸ ਕਾਰਜ ਨੂੰ ਤੁਸੀਂ ਆਏ ਹੋ ਉਹ ਏਥੇ ਨਹੀਂ, ਉਹ ਜੋਗੀ ਤਾਂ ਛੀਰ ਸਮੁੰਦਰ ਵਿਚ ਮੱਛ ਦੇ ਪੇਟ ਵਿਚ ਬ੍ਰਤਧਾਰ ਕੇ ਬੈਠਾ ਹੈ।

ਇਹ ਸੁਣ ਕੇ ਪਾਰਸਨਾਥ ਫੌਜਾਂ ਅਤੇ ਸਾਥੀਆਂ ਸਮੇਤ ਛੀਰ ਸਮੁੰਦਰ ਵੱਲ ਤੁਰ ਪਿਆ। ਪਾਰਸਨਾਥ ਨੇ ਜਾਲ ਪਾ ਕੇ ਬਹੁਤ ਜਲ ਜੀਵ ਫੜ ਲਏ ਪਰ ਉਹ ਮੱਛ ਨਾ ਹੱਥ ਆਇਆ ਜਿਸ ਵਿਚ ਮਛਿੰਦਰ ਨਾਥ ਜੋਗੀ ਬੈਠਾ ਸੀ। ਨਾਲ ਗਏ ਜਿਸ ਰਾਜੇ ਨੇ ਮਛਿੰਦਰ ਨਾਥ ਦੀ ਦੱਸ ਪਾਈ ਸੀ , ਉਸਨੇ ਕਿਹਾ ਐ ਰਾਜਨ! ਇਹਨਾਂ ਜਾਲਾਂ ਨਾਲ ਮਛਿੰਦਰ ਨਾਥ ਨੇ ਤੇਰੇ ਹੱਥ ਨਹੀ ਆਉਣਾ, ਤੁਸੀਂ "ਗਿਆਨ" ਨਾਮ ਦਾ ਜਾਲ



Namdhari Elibrary NamdhariElibrary@gmail.com

ਪਾ ਕੇ ਹੀ ਉਸ ਜੋਗੀ ਨੂੰ ਫੜ ਸਕਦੇ ਹੋ। ਗਿਆਨ ਦਾ ਜਾਲ ਪਾਇਆ ਗਿਆ ਤਾਂ ਉਹ ਮੱਛ ਜਾਲ ਵਿਚ ਫਸ ਗਿਆ ਜਿਸ ਵਿਚ ਜੋਗੀ ਸਮਾਧੀ ਲਾ ਕੇ ਬੈਠਾ ਸੀ। ਲਗੇ ਮੱਛ ਦਾ ਪੇਟ ਚੀਰਣ ਪਰ ਕਿਸੇ ਤਰ੍ਹਾਂ ਵੀ ਚੀਰਿਆ ਨਾ ਗਿਆ। ਜਦ ਹਾਰ ਗਏ ਤਾਂ ਪਾਰਸਨਾਥ ਨੇ ਓਸੇ ਮਿਤ੍ਰ ਰਾਜੇ ਨੂੰ ਪੁਛਿਆ ਕੋਈ ਉਪਾਅ ਦੱਸੋ ਜਿਸ ਨਾਲ ਮੱਛ ਦਾ ਪੇਟ ਚੀਰਿਆ ਜਾ ਸਕੇ, ਜੋਗੀ ਮਿਲ ਜਾਵੇ ਤੇ ਮੇਰਾ ਮਨੋਰਥ ਪੂਰਾ ਹੋ ਜਾਵੇ। ਤਾਂ ਉਸ ਨੇ ਉੱਤਰ ਦਿੱਤਾ ਐ ਰਾਜਨ!

"ਛੁਰਕਾ ਬਿਬੇਕ ਲੈ ਹਾਥ॥ ਇਹ ਫਾਰੀਐ ਤਿਹ ਸਾਥ॥"

ਰਾਜੇ ਦੇ ਕਹਿਣ ਅਨੁਸਾਰ ਗਿਆਨ ਰੂਪੀ ਛੁਰਾ ਲੈ ਕੇ ਮੱਛ ਦਾ ਪੇਟ ਪਾੜਿਆ ਅਤੇ ਮਛਿੰਦ੍ਰ ਨਾਥ ਜੋਗੀ ਨੂੰ ਸਮਾਧੀ ਲੀਨ ਵੇਖਿਆ ਤਾਂ ਉਸ ਦੇ ਅੱਗੇ ਸੱਤਾਂ ਧਾਤਾਂ ਦਾ ਆਦਮੀ ਦਾ ਪੁਤਲਾ ਬਣਾ ਕੇ ਰਖਿਆ ਗਿਆ, ਬਾਹਰ ਦੀ ਪੌਣ ਲਗਣ ਤੇ ਕੁਝ ਸਮੇਂ ਪਿਛੋਂ ਜੋਗੀ ਨੇ ਨੇਤ੍ਰ ਖੋਲ੍ਹੇ ਤਾਂ ਸੱਤਾਂ ਧਾਤਾਂ ਦਾ ਪੁਤਲਾ ਸੜ ਕੇ ਸਵਾਹ ਹੋ ਗਿਆ। ਤਾਂ ਪਾਰਸਨਾਥ ਨੇ ਮੁਨੀ ਰਾਜ ਅੱਗੇ ਹੱਥ ਜੋੜ ਕੇ ਬੇਨਤੀ ਕੀਤੀ ਮਹਾਰਾਜ!

"ਕਉਨ ਭੂਪ ਭੂਮ ਮੈ ਬਤਾਇ ਮੋਹਿ ਦੀਜੀਐ॥
ਜੋ ਮੋਹਿ ਤ੍ਰਾਸ ਨ ਤ੍ਰਸਿਓ ਕ੍ਰਿਪਾ ਰਿਖੀਸ ਕੀਜੀਐ॥"

ਭਾਵ ਮੈਨੂੰ ਦੱਸੋਂ ਧਰਤੀ ਉੱਤੇ ਉਹ ਕਿਹੜਾ ਰਾਜਾ ਹੈ ਜਿਹੜਾ ਮੇਰੇ ਡਰ ਨਾਲ ਨਹੀਂ ਡਰਿਆ। ਭਾਵ ਜਿਸਨੂੰ ਮੈਂ ਆਪਣੇ ਅਧੀਨ ਨਹੀਂ ਕਰ ਸਕਿਆ ਕਿਉਂਕਿ ਮੈਂ ਸੰਸਾਰ ਦੇ ਸਾਰੇ ਰਾਜਿਆਂ ਨੂੰ ਜਿੱਤ ਕੇ ਆਪਣਾ ਰਾਜ ਸਥਾਪਤ ਕਰ ਦਿੱਤਾ ਹੈ। ਤਾਂ ਮੁਨੀਰਾਜ ਨੇ ਉੱਤਰ ਦਿੱਤਾ ਓਹੋ! ਐ ਰਾਜਨ:-

ਕਹਾ ਭਯੋ ਜੋ ਸਭ ਹੀ ਜਗ ਜੀਤ,
ਸੁ ਲੋਗਨ ਕੋ ਬਹੁਤ ਤ੍ਰਾਸ ਦਿਖਾਯੋ॥
ਅਉਰ ਕਹਾ ਪੈ ਜੁ ਪੈ ਦੇਸ ਬਿਦੇਸਨ,
ਮਾਹਿ ਭਲੇ ਗਜ ਗਾਹਿ ਬਧਾਯੋ॥
ਜੋ ਮਨੁ ਜੀਤਤ ਹੈ ਸਭ ਦੇਸ,
ਵਹੈ ਤੁਮਰੇ ਨ੍ਰਿਪ ਹਾਥ ਨ ਆਯੋ॥
ਲਾਜ ਗਈ ਕਛੁ ਕਾਜ ਸਰਯੋ ਨਹੀ,
ਲੋਕ ਗਯੋ ਪਰਲੋਕ ਗਵਾਯੋ॥

ਭਾਵ-ਹੇ ਰਾਜਨ ਕੀ ਹੋਇਆ ਜੇ ਤੂੰ ਸਾਰੇ ਜਗਤ ਨੂੰ ਜਿੱਤ ਕੇ ਲੋਕਾਂ ਨੂੰ ਡਰਾਇਆ ਧਮਕਾਇਆ ਹੈ। ਜੇ ਤੂੰ ਦੇਸ਼ਾਂ ਬਿਦੇਸ਼ਾਂ ਵਿਚ ਆਪਣਾ ਡੰਕਾ ਵਜਾ ਦਿੱਤਾ ਹੈ, ਪਰ ਰਾਜਨ ਸੋਚ, ਤੇਰੇ ਜਿਸ ਮਨ ਨੇ ਸਾਰੇ ਸੰਸਾਰ ਨੂੰ ਜਿੱਤਿਆ ਉਹ ਤਾਂ ਤੇਰੇ ਹੱਥ ਨਹੀਂ ਆਇਆ। ਇਸ ਤਰ੍ਹਾਂ ਤੇਰਾ ਕੋਈ ਵੀ ਕੰਮ ਸਿਰੇ ਨਹੀਂ ਚੜ੍ਹਿਆ। ਤੇਰਾ ਲੋਕ ਤਾਂ ਨਾਸ ਹੋ ਗਿਆ ਹੈ ਪਰ ਤੈਨੂੰ ਪਰਲੋਕ ਵੀ ਪ੍ਰਾਪਤ ਨਹੀਂ ਹੋ ਸਕੇਗਾ।

ਇਸ ਤਰ੍ਹਾਂ ਮੁਨੀਰਾਜ ਨੇ ਪਾਰਸਨਾਥ ਨੂੰ ਹੋਰ ਵੀ ਉਪਦੇਸ਼ ਦਿੱਤਾ ਕਿ ਤੂੰ ਤਾਂ ਕੱਖ ਵੀ ਨਹੀਂ ਖਟਿਆ ਜਿਸ ਦਾ ਵਰਨਣ ਕਲਗੀਧਰ ਪਾਤਸ਼ਾਹ ਨੇ ਚਾਰ ਸਵੈਯਾਂ ਰਾਹੀਂ ਬਹੁਤ ਹੀ ਉੱਤਮ ਕਵਿਤਾ ਰਾਹੀਂ ਕੀਤਾ ਹੈ ਜੋ ਕਿ ਪ੍ਰਸੰਗ ਵਧਣ ਦੇ ਡਰੋਂ ਮੈਂ ਏਥੇ ਨਹੀਂ ਲਿਖ ਰਿਹਾ।

ਇਹ ਸੁਣ ਕੇ ਪਾਰਸਨਾਥ ਦੀਆਂ ਅੱਖਾਂ ਖੁੱਲ੍ਹੀਆਂ, ਕੁਝ ਹੋਸ਼ ਆਈ ਜਾਂ ਮੱਛਿੰਦ੍ਰ ਨਾਥ ਅੱਗੇ ਬੇਨਤੀ ਕੀਤੀ ਮਹਾਰਾਜ! ਦੱਸੋਂ :-

"ਮੁਨਿ ਕਉਨ ਹੈ ਵਹ ਰਾਉ॥ ਤਿਹ ਆਜ ਮੋਹਿ ਬਤਾਉ॥
ਤਿਹ ਜੀਤ ਹੋ ਜਬ ਜਾਇ॥ ਤਬ ਭਾਖੀਅਹੁ ਮੁਹਿ ਰਾਇ॥"

ਭਾਵ ਉਹ ਕਿਹੜਾ ਅਜਿੱਤ ਰਾਜਾ ਹੈ ਮੈਨੂੰ ਅੱਜ ਦੱਸੋ। ਜਦ ਮੈਂ ਉਸਨੂੰ ਜਿੱਤ ਲਵਾਂਗਾ ਤਦ ਮੈਨੂੰ ਰਾਜਾ ਕਹਿਣਾ। ਤਾਂ ਮਛਿੰਦ੍ਰ ਨਾਥ ਨੇ ਉੱਤਰ ਦਿੱਤਾ ਐ ਰਾਜਨ! ਭਾਵੇਂ ਤੁਸੀਂ ਦੁਨੀਆਂ ਦੇ ਸਾਰੇ ਰਾਜੇ ਜਿੱਤ ਲਏ ਹਨ ਪਰ ਉਹ ਨਹੀਂ ਜਿੱਤਿਆ ਜਾਵੇਗਾ। ਉਸ ਦਾ ਨਾਉਂ "ਅਬਿਬੇਕ" ਹੈ ਅਤੇ ਉਸ ਦਾ ਠਿਕਾਣਾ ਤੇਰੇ ਹਿਰਦੇ ਵਿਚ ਹੈ, ਅੱਜ ਤੱਕ ਕੋਈ ਵੀ ਉਸ ਨੂੰ ਨਹੀਂ ਜਿੱਤ ਸਕਿਆ ਉਹ "ਅਬਿਬੇਕ" ਰਾਜਾ ਐਸਾ ਹੈ ਜਿਸ ਨੇ "ਬਲ" ਰਾਜੇ ਨੂੰ ਛਲਿਆ, ਬ੍ਰਹਮਾ ਅਤੇ ਬਾਵਨ ਨੂੰ ਵੱਸ ਵਿਚ ਕਰ ਲਿਆ। ਜਿਸ ਨੇ ਵਿਸ਼ਨੂੰ ਅਤੇ ਕ੍ਰਿਸ਼ਨ ਨੂੰ ਹਰਾ ਦਿੱਤਾ। ਰਾਮ-ਚੰਦਰ ਤੋਂ ਦੰਡ ਲਿਆ, ਰਾਵਣ ਨੂੰ ਪਰਾਜਿਤ ਕੀਤਾ ਅਤੇ ਮਹਿਖਾਸੁਰ ਨੂੰ ਮਾਰਿਆ।

ਉਸ ਰਾਜਿਆਂ ਦੇ ਰਾਜੇ "ਅਬਿਬੇਕ" ਨੇ ਕਾਮ-ਦੇਵ ਨੂੰ ਆਪਣਾ ਮੰਤ੍ਰੀ ਬਣਾਇਆ ਭਾਵ ਆਪਨੇ ਅਧੀਨ ਕਰ ਲਿਆ। ਮੈਂ ਤੈਨੂੰ "ਅਬਿਬੇਕ" ਰਾਜੇ ਬਾਰੇ ਕੀ ਦੱਸਾਂ, ਜਿਸ ਨੇ ਕ੍ਰੋਧਿਤ ਹੋ ਕੇ ਯੁੱਧ ਵਿਚ ਕਰਣ ਅਤੇ ਕੌਰਵਾਂ ਨੂੰ ਮਾਰਿਆ। ਜਿਸਦੇ ਕ੍ਰੋਧ ਕਰਨ ਤੇ ਦੇਵਤੇ ਅਤੇ ਦੈਂਤ ਰਣ ਵਿਚ ਲੜ ਮਰੇ। ਜਿਸਦੇ ਕ੍ਰੋਧ ਕਰਨ ਤੇ ਯਾਦਵਾਂ ਦੀਆਂ ਛੇ ਕੁਲਾਂ ਲੜ ਮਰੀਆਂ ਤੂੰ ਕਿਸ ਦਾ ਵਿਚਾਰਾ ਹੈਂ। ਜਿਸ ਦਿਨ ਉਹ ਅਤੇ ਉਸ ਦੇ ਸਮਾਨ ਸੈਨਾਪਤੀ ਰੋਸ ਵਿਚ ਆ ਜਾਵੇਗਾ ਤਾਂ ਇਕ "ਬਿਬੇਕ" ਤੋਂ ਬਿਨਾਂ ਹੋਰ ਕੋਈ ਸਾਹਮਣੇ ਨਹੀਂ ਜਾਏਗਾ।

ਤਾਂ ਪਾਰਸਨਾਥ ਕਿਹਾ ਐ ਮੁਨੀ ਰਾਜ! ਇਕ "ਅਬਿਬੇਕ" ਅਤੇ ਦੂਸਰਾ "ਬਿਬੇਕ" ਦੋਵੇਂ ਇਕ ਹੀ ਲੱਛਣਾਂ ਵਾਲੇ ਰਾਜੇ ਹਨ, ਦੋਹਾਂ ਨਾਲ ਤਕੜੇ ਤਕੜੇ ਯੋਧੇ ਹਨ, ਆਪ ਵੀ ਸ੍ਰੇਸ਼ਟ ਯੋਧੇ ਹਨ। ਦੋਹਾਂ ਦੀ ਇਕੋ ਹੀ ਜਾਤ, ਇਕੋ ਹੀ ਬਰਾਬਰੀ, ਇਕ ਹੀ ਮਾਤਾ, ਪਿਤਾ ਦੇ ਜਾਏ ਹੋਏ ਹਨ, ਇਕ ਹੀ ਕੁਲ ਹੈ, ਫਿਰ ਇਹਨਾਂ ਵਿਚ ਇਕ ਦੂਜੇ ਲਈ ਵੈਰ ਭਾਵਨਾ ਕਿਉਂ ਹੈ। ਹੇ ਮੁਨੀ ਜੀ! ਮੈਨੂੰ ਉਹਨਾਂ ਸੁਰਮਿਆਂ ਦੇ ਸ਼ਸਤ੍ਰ, ਅਸਤ੍ਰ, ਗਹਿਣਿਆਂ, ਰਥਾਂ ਦੇ ਨਾਮ ਠਿਕਾਣੇ ਦੱਸਣ ਦੀ ਕ੍ਰਿਪਾ ਕਰੋ ਇਸ ਤੇ ਮਛਿੰਦ੍ਰ ਨਾਥ ਨੇ ਜੋ ਜਵਾਬ ਦਿੱਤਾ ਕਲਗੀਧਰ


Namdhari Elibrary NamdhariElibrary@gmail.com

ਪਾਤਸ਼ਾਹ ਆਪਣੀ ਕਲਮ ਨਾਲ ਇਸ ਤਰ੍ਹਾਂ ਲਿਖਦੇ ਹਨ :-

"ਅਸਿਤ ਬਰਣ ਅਬਿਬੇਕ ਅਸਿਤ ਬਾਜੀ ਰਥ ਸੋਹਤ॥
ਅਸਿਤ ਬਸਤ ਤਿਹ ਅੰਗਿ, ਨਿਰਖਿ ਨਾਰੀ ਨਰ ਲੋਭਤ॥
ਅਸਿਤ ਸਾਰਥੀ ਅਗ੍ਰ, ਅਸਿਤ ਆਭਰਣ ਰਥੋਤਮ॥
ਅਸਿਤ ਧਨਖ ਕਰਿ, ਅਸਿਤ ਧੁਜਾ ਜਾਨਤ ਪੁਰਖੋਤਮ॥
ਇਹ ਛਬਿ ਨਰੇਸ ਅਬਿਬੇਕ ਨ੍ਰਿਪ,
ਜਗਤ ਜਯੰਕਰ ਮਾਨੀਐ॥
ਅਨਜਿਤ ਜਾਸੁ ਕਹ ਨ ਤਜੋ
ਕ੍ਰਿਸਨ ਰੂਪ ਉਹ ਜਾਨੀਐ॥"

ਭਾਵਾਰਥ-ਅਬਿਬੇਕ ਰਾਜੇ ਦਾ ਰੰਗ (ਅਸਿਤ) ਕਾਲਾ ਹੈ। ਉਸਦੇ ਰਥ ਅੱਗੇ ਕਾਲੇ ਰੰਗ ਦੇ ਘੋੜੇ ਸੋਭਦੇ ਹਨ। ਕਾਲੇ ਰੰਗ ਦੇ ਕਪੜੇ ਪਾਏ ਹੋਏ ਹਨ, ਜਿਨ੍ਹਾਂ ਨੂੰ ਵੇਖ ਕੇ ਪੁਰਸ਼ ਅਤੇ ਇਸਤ੍ਰੀ ਮੋਹਿਤ ਹੋ ਜਾਂਦੇ ਹਨ। ਉਸਦੇ ਰਥ ਦਾ ਰਥਵਾਹੀ ਵੀ ਕਾਲੇ ਰੰਗ ਦਾ ਹੈ। ਉੱਤਮ ਰਥ ਦੇ ਸਜਾਵਟ ਲਈ ਲਾਏ ਗਹਿਣੇ ਵੀ ਕਾਲੇ ਰੰਗ ਦੇ ਹਨ। ਹੱਥ ਵਿਚ ਕਾਲੇ ਰੰਗ ਦਾ ਧਨੁਸ਼ ਅਤੇ ਕਾਲੇ ਰੰਗ ਦਾ ਹੀ ਝੰਡਾ ਹੈ।

ਹੇ ਰਾਜਨ! "ਅਬਿਬੇਕ" ਰਾਜੇ ਦੀ ਇਸ ਤਰ੍ਹਾਂ ਦੀ ਛਬ ਹੈ, ਜਿਸਨੇ ਸਾਰੇ ਸੰਸਾਰ ਨੂੰ ਜਿੱਤਿਆ ਹੋਇਆ ਹੈ ਪਰ ਉਹ ਆਪ ਅਜਿੱਤ ਹੈ ਅਤੇ ਉਹ ਕਾਲੇ ਰੂਪ ਵਾਲਾ ਜਾਣਿਆ ਜਾਂਦਾ ਹੈ।

ਇਸ ਤਰ੍ਹਾਂ "ਅਬਿਬੇਕ" ਦੇ ਸੂਰਮਿਆਂ ਦਾ ਵਰਨਣ ਕਰਦਿਆਂ ਉਸਦੇ ਮੰਤ੍ਰੀ "ਕਾਮਦੇਵ" ਸੂਰਮੇ ਬਾਰੇ ਕਲਗੀਧਰ ਪਾਤਸ਼ਾਹ ਇੰਝ ਲਿਖਦੇ ਹਨ-

"ਪੁਹਪ ਧਨੁਖ ਅਲਿਪਕਚ, ਮਤਸ ਜਿਹ ਧੁਜਾ ਬਿਰਾਜੈ॥
ਬਾਜਤ ਝਾਂਝਰ ਤੂਰ, ਮਧੁਰ ਬੀਨਾ ਧੁਨਿ ਬਾਜੈ॥
ਸਬ ਬਜੰਤ੍ਰ ਤਿਹ ਸੰਗ ਬਜਤ ਸੁੰਦਰ ਛਬ ਸੋਹਤ॥
ਸੰਗ ਸੈਨ ਅਬਲਾ ਸੰਬੂਹ, ਸੁਰ ਨਰ ਮੁਨਿ ਮੋਹਤ॥
ਅਬ ਮਦਨ-ਰਾਜ ਰਾਜਾ ਨ੍ਰਿਪਤਿ ਜਦਿਨ ਕ੍ਰੁਧ ਕਰਿ ਧਾਇ ਹੈ।
ਬਿਨ ਇਕ ਬਿਬੇਕ ਤਾਂ ਕੇ ਸਮੁਹਿ, ਅਉਰ ਦੂਸਰ ਕੋ ਜਾਇ ਹੈ॥"

ਭਾਵ-ਫੁਲਾਂ ਦਾ ਧਨੁਸ਼, ਭੌਰਿਆਂ ਦਾ ਚਿੱਲਾ ਹੈ, ਜਿਸ ਦੇ ਰਥ ਉੱਤੇ ਮੱਛੀ ਦੇ ਨਿਸ਼ਾਨ ਵਾਲਾ ਝੰਡਾ ਲੱਗਾ ਹੋਇਆ ਹੈ। ਝਾਂਝਰ ਅਤੇ ਤੂਰ ਵੱਜਦੇ ਹਨ। ਵੀਣਾ ਦੀ ਮਿੱਠੀ ਮਿੱਠੀ ਧੁਨੀ ਵੱਜ ਰਹੀ ਹੈ, ਜਿਸ ਨਾਲ ਵੱਜਣਯੋਗ ਸਾਰੇ ਵਾਜੇ ਵੱਜ ਰਹੇ ਹਨ ਜਿਨ੍ਹਾਂ ਦੀ ਸੁੰਦਰ ਛਬ ਸ਼ੋਭਾ ਪਾ ਰਹੀ ਹੈ। ਉਸਦੇ ਨਾਲ ਇਸਤ੍ਰੀਆਂ ਦੀ ਸੈਨਾ ਹੈ ਜੋ ਸਾਰੇ ਦੇਵਤਿਆਂ, ਮਨੁੱਖਾਂ ਅਤੇ ਮੁਨੀਆਂ ਨੂੰ ਮੋਹਿਤ ਕਰ ਰਹੀ ਹੈ। ਹੇ ਰਾਜਨ! ਕਾਮਦੇਵ ਇਸ ਤਰ੍ਹਾਂ ਦਾ ਹੈ ਜਿਸ ਦਿਨ ਗੁੱਸੇ ਵਿਚ ਧਾਵਾ ਕਰੇਗਾ (ਜਦੋਂ ਕਿਸੇ ਸਰੀਰ ਵਿਚ ਪ੍ਰਵੇਸ ਕਰੇਗਾ) ਤਾਂ ਇਕ ਗਿਆਨ ਤੋਂ ਬਿਨਾਂ ਉਸ ਦੇ ਸਾਹਮਣੇ ਹੋਰ ਦੂਜਾ ਕਿਹੜਾ ਜਾਏਗਾ। ਭਾਵ ਗਿਆਨ ਤੋਂ ਬਿਨਾਂ ਕਾਮਦੇਵ ਦਾ ਕੋਈ ਮੁਕਾਬਲਾ ਨਹੀਂ ਕਰ ਸੱਕੇਗਾ।

ਪ੍ਰਸੰਗ ਨੂੰ ਵਿਸਥਾਰ ਦੇਣ ਦੇ ਡਰੋਂ ਮੈਂ ਏਥੇ ਕੇਵਲ ਅਬਿਬੇਕ (ਅਗਿਆਨ) ਦੇ ਸੂਰਮਿਆਂ ਦੇ ਨਾਮ ਹੀ ਲਿਖਦਾ ਹਾਂ।

ਕਾਮਦੇਵ ਦਾ ਪੁੱਤਰ ਰਿਤੁ ਰਾਜ (ਬਸੰਤ ਰੁੱਤ) ਦੂਜਾ ਪੁੱਤਰ ਹੁਲਾਸ, ਤੀਜਾ ਅਨੰਦ ਅਤੇ ਕਾਮਦੇਵ ਦਾ ਚੌਥਾ ਪੁੱਤਰ ਭਰਮ ਹੈ। ਅਬਿਬੇਕ ਦੇ ਦੂਸਰੇ ਸੂਰਮੇ ਕਲਹ (ਇਸਤ੍ਰੀ ਦਾ ਰੂਪ ਭਾਵ ਕਲੇਸ਼), ਵੈਰ ਆਲਸ, ਮਦ ਕੁਵ੍ਰਿਤਿ, ਗੁਮਾਨ, ਅਪਮਾਨ, ਅਨਰਥ, ਨਿੰਦਾ, ਨਰਕ, ਨਿਸੀਲ (ਵਿਗੜੇ ਸੁਭਾ ਵਾਲਾ), ਦੁਸੀਲ (ਕੁਰਖਤ ਸੁਭਾ ਵਾਲਾ) ਕੁਚੀਲ (ਅਸ਼ੁੱਧਤਾ), ਭੁੱਖ, ਪਿਆਸ, ਕਪਟ, ਲੋਭ, ਮੋਹ, ਕ੍ਰੋਧ, ਹੰਕਾਰ, ਦ੍ਰੋਹ, ਬ੍ਰਹਮ ਦੋਖ, ਅਨਮੋਖ, ਝੂਠ, ਰੂਠ (ਰੁੱਸਨਾ) ਮਥਿਆ, ਚਿੰਤਾ, ਦਰਿਦ੍ਰ, ਸ਼ੰਕਾ, ਅਸ਼ੋਭ, ਅਸੰਤੁਸ਼ਟ, ਅਨਾਮ, ਹਿੰਸਾ, ਅਲੱਜਾ (ਸ਼ਰਮ), ਚੋਰੀ, ਵਿਭਚਾਰ, ਕ੍ਰਿਤਘਨਤਾ, ਸ੍ਵਾਮਿਘਾਤ, ਮਿਤ੍ਰ ਦੋਖ, ਰਾਜ ਦੋਖ, ਈਰਖਾ, ਉਚਾਟ, ਘਾਤ, ਬਸੀਕਰਣ, ਆਪਦਾ (ਬਿਪਤਾ), ਬਿਯੋਗ, ਅਪਰਾਧ, ਆਲਸ, ਖੇਦ, ਕੁਕ੍ਰਿਆ, ਗਿਲਾਨਿ ਆਦਿ ਹਨ। ਇਸ ਤਰ੍ਹਾਂ ਅਬਿਬੇਕ ਰਾਜੇ ਦੇ ਸੂਰਮਿਆਂ ਦਾ ਸਾਰਿਆਂ ਦੇ ਨਾਮ, ਠਿਕਾਣੇ, ਗਹਿਣੇ, ਰਥ, ਅਸਤ੍ਰ, ਸ਼ਸਤ੍ਰ, ਧਨੁਸ਼, ਧੁਜਾ, ਰੰਗ ਆਦਿ ਸਹਿਤ ਮੁਨੀਰਾਜ ਨੇ ਵਰਨਣ ਕੀਤਾ ਅਤੇ ਦੱਸਿਆ, ਜਦ "ਅਬਿਬੇਕ" ਰਾਜੇ ਦੇ ਸੂਰਮੇ ਚੜ੍ਹਾਈ ਕਰਦੇ ਹਨ ਤਾਂ "ਬਿਬੇਕ" (ਗਿਆਨ) ਰਾਜੇ ਦੇ ਕਿਹੜੇ, ਕਿਹੜੇ ਸੂਰਮੇ ਇਹਨਾਂ ਦਾ ਮੁਕਾਬਲਾ ਕਰਨ ਲਈ ਰਣਭੂਮੀ ਵਿਚ ਆਉਂਦੇ ਹਨ, ਕਲਗੀਧਰ ਦੀ ਇਹ ਕ੍ਰਿਤ ਪੜ੍ਹਿਆ ਹੀ ਪਤਾ ਲੱਗਦਾ ਹੈ, ਇਹ ਸਭ ਮਨੁੱਖੀ ਸਰੀਰ ਅਤੇ ਮਨ ਤੇ ਪ੍ਰਭਾਵ ਪਾ ਰਹੀਆਂ ਬੁਰਾਈਆਂ ਦਾ ਵਰਨਣ ਹੈ।

ਅਬਿਬੇਕ ਦੇ ਪ੍ਰਸੰਗ ਦੇ ਅੰਤ ਤੇ ਕਲਗੀਧਰ ਪਾਤਸ਼ਾਹ ਲਿਖਦੇ ਹਨ :-

ਦੋਹਰਾ-

"ਇਹ ਬਿਧ ਤਨ ਸੂਰਾ ਸੁਧਰਿ, ਪੈ ਹੈ ਨ੍ਰਿਪ ਅਬਿਬੇਕ॥
ਨ੍ਰਿਪ ਬਿਬੇਕ ਕੀ ਦਿਸਿ ਸੁਭਟ, ਠਾਢ ਨ ਰਹਿ ਹੈ ਏਕ॥"

ਭਾਵ-ਮੁਨੀਰਾਜ ਮਛਿੰਦ੍ਰ ਨਾਥ ਨੇ ਕਿਹਾ ਐ ਰਾਜਨ! ਇਸ ਪ੍ਰਕਾਰ ਅਬਿਬੇਕ ਰਾਜੇ ਦੇ ਸੂਰਮੇ ਸਰੀਰ ਧਾਰ ਕੇ (ਜਦ) ਹਮਲਾ ਕਰਨਗੇ ਤਦ ਬਿਬੇਕ ਰਾਜੇ ਦੇ ਪੱਖ ਦੇ ਸੂਰਮਿਆਂ ਵਿਚੋਂ ਇਕ ਵੀ (ਰਣਭੂਮੀ ਵਿਚ) ਖੜੋਤਾ ਨਹੀਂ ਰਹੇਗਾ।

ਮੁਨੀਰਾਜ ਦੁਆਰਾ ਅਬਿਬੇਕ ਰਾਜੇ ਦੀਆਂ ਫੌਜਾਂ ਸਹਿਤ (ਕੁਬ੍ਰਿਤੀਆਂ ਦਾ) ਵਰਨਣ ਹੋ ਜਾਣ ਤੇ ਪਾਰਸਨਾਥ ਨੇ ਕਿਹਾ ਮਹਾਰਾਜ! ਬਿਬੇਕ ਰਾਜੇ ਦਾ ਵੀ ਫੌਜਾਂ ਸਹਿਤ ਬਖਾਨ ਕਰਨ ਦੀ ਕਿਰਪਾ ਕਰੋ, ਉਸਦੀ ਚਮਕ ਦਮਕ ਅਤੇ ਪ੍ਰਭਾਵ



Namdhari Elibrary NamdhariElibrary@gmail.com

ਕਿਹੋ ਜਿਹਾ ਹੈ। ਤਾਂ ਮਛਿੰਦ੍ਰ ਨਾਥ ਨੇ ਕਿਹਾ ਐ ਰਾਜਨ! ਮੈਂ ਅਬਿਬੇਕ ਰਾਜੇ ਦਾ ਫੌਜਾਂ ਸਹਿਤ ਵਰਨਣ ਕਰਨ ਕਾਰਣ ਅਪਵਿੱਤ੍ਰ ਹੋ ਗਿਆ ਹਾਂ। ਉਸਨੇ ਆਪਣੇ ਤਨ ਅਤੇ ਮਨ ਦੀ ਪਵਿਤ੍ਰਤਾ ਲਈ ਇਸ਼ਨਾਨ ਕੀਤਾ ਕਈ ਤਰ੍ਹਾਂ ਦੇ ਸਾਧਨ ਕੀਤੇ ਤੰਤ੍ਰਾਂ ਨੂੰ ਸਾਧਿਆ ਅਤੇ ਮੰਤ੍ਰਾਂ ਦਾ ਉਚਾਰ ਕੀਤਾ ਇਹ ਸਭ ਸਾਧਨ ਕਰਨ ਤੋਂ ਬਾਦ ਮੁਨੀਰਾਜ ਦੇ "ਬਿਬੇਕ" (ਗਿਆਨ) ਰਾਜੇ ਦਾ ਉਸੇ ਤਰ੍ਹਾਂ ਵਰਨਣ ਕੀਤਾ ਜਿਸ ਤਰ੍ਹਾਂ "ਅਬਿਬੇਕ" ਰਾਜੇ ਦਾ ਫੌਜਾਂ ਸਹਿਤ ਕੀਤਾ ਸੀ।

ਮੈਂ ਏਥੇ ਬੇਨਤੀ ਕਰਾਂ ਜੋ ਬਹੁਤ ਧਿਆਨ ਦੇਣ ਯੋਗ ਹੈ। ਨਾਮਧਾਰੀ ਮਰਯਾਦਾ ਅਨੁਸਾਰ ਹੋ ਰਹੇ ਅਖੰਡ ਪਾਠ ਸਮੇਂ ਜਦ ਇਹ ਪ੍ਰਸੰਗ (ਅਬਿਬੇਕ ਰਾਜੇ ਦੀਆਂ ਫੌਜਾਂ ਦਾ ਵਰਨਣ ਹੋ ਜਾਣ ਤੇ) ਸਮਾਪਤ ਹੁੰਦਾ ਹੈ ਤਾਂ ਪਾਠ ਕਰ ਰਹੇ ਪਾਠੀ ਨੂੰ ਬਦਲ ਦਿੱਤਾ ਜਾਂਦਾ ਹੈ ਅਤੇ ਬਿਬੇਕ ਰਾਜੇ ਦੇ ਪ੍ਰਸੰਗ ਦਾ ਵਰਨਣ ਕਰਨ ਵਾਲੇ ਪਾਠ ਦੀ ਤੁਕ ਦੂਸਰਾ ਪਾਠੀ ਲੈ ਲੈਂਦਾ ਹੈ। (ਜੋ ਦੋਹਰਾ ਉੱਪਰ ਦਿੱਤਾ ਹੈ, ਖਤਮ ਹੋਣ ਤੇ ਅਗਲੀ ਤੁਕ ਤੋਂ ਦੂਸਰਾ ਪਾਠੀ ਪਾਠ ਪੜ੍ਹਦਾ ਹੈ)। ਪਹਿਲਾਂ ਪਾਠੀ ਇਸ਼ਨਾਨ ਕਰਨ ਤੋਂ ਬਿਨਾਂ ਨਾ ਪ੍ਰਸ਼ਾਦਾ ਆਦਿ ਛੱਕ ਸਕਦਾ ਹੈ ਅਤੇ ਨਾ ਹੀ ਪਾਠ ਦੀ ਵਾਰੀ ਲਾ ਸਕਦਾ ਹੈ।

ਸੱਜਣੋਂ ਧਿਆਨ ਦੇਣ ਯੋਗ ਇਹ ਹੈ ਕਿ ਮਛਿੰਦ੍ਰ ਨਾਥ ਨੇ ਕੁਬ੍ਰਿਤੀਆਂ ਬਾਰੇ ਵਰਨਣ ਕਰਨ ਤੋਂ ਬਾਦ ਆਪਣੇ ਆਪ ਨੂੰ ਤਨ ਅਤੇ ਮਨ ਕਰਕੇ ਅਪਵਿਤ੍ਰ ਮੰਨਿਆ ਹੈ ਅਤੇ ਸ਼ੁੱਧੀ ਵਾਸਤੇ ਕਈ ਤਰ੍ਹਾਂ ਦੇ ਸਾਧਨ ਕੀਤੇ ਅਤੇ ਮੰਤ੍ਰ ਉਚਾਰੇ। ਪਰ ਅਸੀਂ ਸੋਚੀਏ ਕਿ ਸਾਡੇ ਸਰੀਰ ਵਿਚ ਇਹ ਕੁਬ੍ਰਿਤੀਆਂ ਪ੍ਰਵੇਸ਼ ਕਰਕੇ ਵਰਤਦੀਆਂ ਹਨ, ਪਰ ਅਸੀਂ ਆਪਣੇ ਆਪ ਨੂੰ ਕਦੀ ਵੀ ਅਪਵਿਤ੍ਰ ਨਹੀਂ ਮੰਨਿਆ। ਪਰ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅਨੁਸਾਰ ਕੇਵਲ ਤਨ ਦੀ ਸੁਧੀ ਕਰਕੇ ਵੀ ਮਨੁੱਖ ਅਪਵਿਤ੍ਰ ਹੈ। ਜਿਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਲਿਖਦੇ ਹਨ "ਕੁਬੁਧਿ ਡੂਮਣੀ, ਕੁਦਇਆ ਕਸਾਇਣਿ, ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥ ਕਾਰੀ ਕਢੀ ਕਿਆ ਥੀਐ, ਜਾ ਚਾਰੇ ਬੈਠੀਆ ਨਾਲਿ॥" ਭਾਵ ਤਨ ਦੀ ਪਵਿਤ੍ਰਤਾ ਦੇ ਨਾਲ ਮਨ ਦੀ ਪਵਿਤ੍ਰਤਾ ਵੀ ਜ਼ਰੂਰੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ ਅਨੁਸਾਰ ਪਾਰਸਨਾਥ ਦੇ ਕਹਿਣ ਤੇ ਮੁਨੀਰਾਜ ਨੇ "ਬਿਬੇਕ" ਰਾਜੇ ਦੇ ਸੂਰਮਿਆਂ ਦਾ ਵਰਨਣ ਇਸ ਤਰ੍ਹਾਂ ਕੀਤਾ। ਪਹਿਲਾਂ ਬਿਬੇਕ (ਗਿਆਨ) ਰਾਜੇ ਦੀ ਗੱਲ ਕਰਦੇ ਹਨ-

"ਸੇਤ ਛਤ੍ਰ ਸਿਰ ਧਰੇ, ਸੇਤ ਬਾਜੀ ਰਥ ਰਾਜਤ॥
ਸੇਤ ਸਸਤ੍ਰ ਤਨ ਸਜੇ ਨਿਰਖ ਸੁਰ ਨਰ ਭ੍ਰਮਿ ਭਾਜਤ॥
ਚੰਦ ਚਕ੍ਰਿਤ ਹ੍ਵੈ ਰਹਤ ਭਾਨ ਭਵਤਾ ਲਖਿ ਭੁੱਲਤ॥
ਭ੍ਰਮਰ ਪ੍ਰਭਾ ਲਖਿ ਭ੍ਰਮਤ ਅਸੁਰ ਸੁਰ ਨਰ ਡਗ ਡੁੱਲਤ॥
ਇਹ ਛਬਿ ਬਿਬੇਕ ਰਾਜਾ ਨ੍ਰਿਪਤ ਅਤਿ ਬਲਿਸਟ ਤਿਹ ਮਾਨੀਐ॥
ਮੁਨਿ ਰਾਜ ਮਹੀਪ ਬੰਦਤ ਸਕਲ ਤੀਨਿ ਲੋਕ ਮਹਿ ਜਾਨੀਐ॥"

ਭਾਵ-ਬਿਬੇਕ ਰਾਜੇ ਦੇ ਸਿਰ ਤੇ ਚਿੱਟਾ ਛੱਤ੍ਰ ਧਰਿਆ ਹੋਇਆ ਹੈ। ਚਿੱਟੇ ਰਥ ਦੇ ਅੱਗੇ ਚਿੱਟੇ ਰੰਗ ਦੇ ਘੋੜੇ ਜੁੱਤੇ ਹੋਏ ਹਨ। ਚਿੱਟੇ ਰੰਗ ਦੇ ਹੀ ਬਸਤ੍ਰ ਸਰੀਰ ਉਤੇ ਸਜੇ ਹੋਏ ਹਨ, ਜਿਸ ਨੂੰ ਵੇਖ ਕੇ ਦੇਵਤੇ ਅਤੇ ਮਨੁੱਖ ਹੈਰਾਨ ਹੁੰਦੇ ਹਨ। ਚੰਦ੍ਰਮਾ ਇਸਦੀ ਸੋਭਾ ਨੂੰ ਵੇਖ ਕੇ ਚਕ੍ਰਿਤ ਹੋ ਰਿਹਾ ਹੈ, ਸੂਰਜ ਇਸ ਦੀ ਪ੍ਰਭਤਾ ਵੇਖ ਕੇ ਅਪਨਾ ਕਾਰਜ ਹੀ ਭੁੱਲ ਗਿਆ ਹੈ। ਇਸ ਦੇ ਪ੍ਰਕਾਸ਼ ਨੂੰ ਤੱਕ ਕੇ ਭੌਰੇ ਭਰਮਦੇ ਫਿਰਦੇ ਹਨ, ਮਨੁੱਖ, ਦੈਂਤ, ਦੇਵਤੇ ਡਾਵਾਂ-ਡੋਲ ਹੋਏ ਫਿਰਦੇ ਹਨ। ਹੇ ਰਾਜਨ! ਇਹ ਛਬ ਹੈ ਬਿਬੇਕ ਰਾਜੇ ਦੀ, ਜਿਸ ਨੂੰ ਬਹੁਤ ਬਲਵਾਨ ਮੰਨਿਆ ਜਾਂਦਾ ਹੈ। ਮੁਨੀਆਂ ਦੀਆਂ ਮੰਡਲੀਆਂ ਅਤੇ ਸਾਰੇ ਰਾਜੇ ਉਸਨੂੰ ਬੰਦਨਾ ਕਰਦੇ ਹਨ ਅਤੇ ਉਹ ਤਿੰਨਾਂ ਲੋਕਾਂ ਵਿਚ ਜਾਣਿਆ ਜਾਂਦਾ ਹੈ।

ਪ੍ਰਸੰਗ ਦਾ ਵਿਸਥਾਰ ਹੋਣ ਦੇ ਡਰੋਂ ਕੇਵਲ "ਬਿਬੇਕ" ਰਾਜੇ ਦੇ ਇਕ ਹੀ ਸੂਰਮੇ ਦੀ ਗੱਲ ਕਰਦਾ ਹਾਂ ਉਹ ਹੈ "ਇਸ਼ਨਾਨ" ਨਾਮ ਦਾ ਸੂਰਮਾ, ਜਿਸ ਬਾਰੇ ਕਲਗੀਧਰ ਪਾਤਸ਼ਾਹ ਲਿਖਦੇ ਹਨ :-

"ਬਮਤ ਜਵਾਲ ਡਮਰੁ ਕਰਾਲ ਡਿਮ ਡਿਮ ਰਣ ਬੱਜਤ॥
ਘਨ ਪ੍ਰਮਾਣ ਚਕ ਸ਼ਬਦ ਘਹਰਿ ਜਾ ਕੇ ਗਲ ਗੱਜਤ॥
ਸਿਮਟ ਸਾਂਗ ਸੰਗ੍ਰਹਤ ਸਰਕ ਸਾਮੁਹਿ ਅਰਿ ਝਾਰਤ॥
ਨਿਰਖ ਤਾਸ ਸੁਰ ਅਸੁਰ ਬ੍ਰਹਮ ਜੈ ਸਬਦ ਉਚਾਰਤ॥
ਇਸਨਾਨ ਨਾਮ ਅਭਿਮਾਨ ਜੁਤ ਜਦਿਨ ਧਨੁਖ ਗਹਿ ਗਰਜਿ ਹੈ॥
ਬਿਨ ਇਕ ਕੁਚੀਲ ਸਾਮੁਹਿ ਸਮਰ ਅਉਰ ਨ ਤਾਸਿ ਬਰਜਿ ਹੈ॥"

ਭਾਵਾਰਥ-ਮੂੰਹ ਵਿਚੋਂ ਅੱਗ ਦੀ ਲਾਟ ਨਿਕਲਦੀ ਹੈ ਅਤੇ ਡਰਾਉਣਾ ਡਉਰੂ ਡਮ ਡਮ ਕਰਦਾ ਯੁੱਧ ਵਿਚ ਵੱਜ ਰਿਹਾ ਹੈ ਜਿਸਦੇ ਗਲੇ ਵਿਚੋਂ ਨਿਕਲਣ ਵਾਲੀ ਅਵਾਜ਼ ਬੱਦਲ ਦੀ ਗਰਜ ਵਾਂਗ ਹੈਰਾਨ ਕਰ ਦੇਣ ਵਾਲੀ ਹੈ। ਉਸਨੇ ਬਰਛੇ ਨੂੰ ਸਿਮਟ ਕੇ ਚੰਗੀ ਤਰ੍ਹਾਂ ਫੜਿਆ ਹੋਇਆ ਹੈ ਅਤੇ ਅੱਗੇ ਹੋ ਕੇ ਵੈਰੀ ਨੂੰ ਸਾਹਮਣੇ ਹੋ ਕੇ ਮਾਰਦਾ ਹੈ। ਉਸਨੂੰ ਵੇਖ ਕੇ ਦੈਂਤ, ਦੇਵਤੇ ਅਤੇ ਬ੍ਰਹਮਾ ਵਰਗੇ ਜੈ ਜੈ ਸ਼ਬਦ ਦਾ ਉਚਾਰਣ ਕਰਦੇ ਹਨ। ਉਸ ਸੂਰਮੇ ਦਾ ਨਾਮ ਹੈ "ਇਸ਼ਨਾਨ" ਜੋ ਬੜਾ ਅਭਿਮਾਨੀ ਹੈ। ਉਹ ਜਿਸ ਦਿਨ ਧਨੁਸ਼ ਫੜ ਕੇ ਰਣਭੂਮੀ ਵਿਚ ਗੱਜੇਗਾ, ਹੇ ਰਾਜਨ! ਬਿਨਾਂ "ਕੁਚੀਲ" ਸੂਰਮੇ ਤੋਂ ਰਣ ਭੂਮੀ ਵਿਚ ਉਸਦੇ ਸਾਹਮਣੇ ਹੋ ਕੇ ਨਹੀਂ ਰੋਕ ਸਕੇਗਾ।

ਪ੍ਰਸੰਗ ਨੂੰ ਛੇਤੀ ਮੁਕਾਣ ਦਾ ਯਤਨ ਕਰਦਾ ਹੋਇਆ ਮਛਿੰਦ੍ਰ ਨਾਥ ਦੇ ਦੱਸਣ ਅਨੁਸਾਰ ਮੈਂ "ਬਿਬੇਕ" ਰਾਜੇ ਦੇ ਸੂਰਮਿਆਂ ਦਾ ਨਾਮ ਹੀ ਲਿਖਦਾ ਹਾਂ। ਨਿਵ੍ਰਿਤੀ, ਭਾਵਨਾ, ਸੰਜਮ, ਜੋਗ, ਅਰਚਾ, ਪੂਜਾ, ਅਧਿਕਾਰ, ਖ਼ਿੱਦਿਆ, ਲਾਜ,



Namdhari Elibrary NamdhariElibrary@gmail.com

ਸੰਜੋਗ, ਸੁਕ੍ਰਿਤ, ਅਮੋਹ, ਅਲੋਭ, ਅਕ੍ਰੋਧ, ਅਕਾਮ, ਬਿਰੋਧ, ਲੱਜਾ, ਨਿਰਹੰਕਾਰ, ਭਗਤੀ (ਭਾਵਨਾ ਸਹਿਤ), ਪ੍ਰੇਮ, ਸ਼ਾਂਤੀ, ਪਾਠ, ਕਰਮ, ਸਿੱਛ, ਜੱਗ, ਪ੍ਰਬੋਧ, ਦਾਨ, ਸੱਤ, ਸੰਤੋਖ, ਨੇਮ, ਪ੍ਰਾਣਾਯਾਮ, ਧੀਰਜ, ਧਰਮ, ਸੁਭਾਚਾਰ, ਅਨੁਮਾਨ, ਬਿਕ੍ਰਮ, ਅਨੁਰਕਤਤਾ, ਸਮਾਧੀ, ਉੱਦਮ, ਉਪਕਾਰ, ਬਿਚਾਰ, ਬੇਰਕਤਤਾ, ਸਤਸੰਗ, ਪ੍ਰੀਤਿ, ਹਰਿ ਭਗਤਿ, ਆਦਿ ਇਸ ਤੋਂ ਬਾਅਦ ਮਛਿੰਦ੍ਰ ਨਾਥ ਨੇ ਕਿਹਾ ਐ ਰਾਜਨ! ਦੋਹਾਂ ਪਾਸਿਆਂ ਦੀਆਂ ਫੌਜਾਂ ਦਾ ਵਾਦ ਵਿਵਾਦ ਛਿੜਿਆ, ਦੋਹਾਂ ਦਾ ਯੁੱਧ ਅਰੰਭ ਹੋ ਗਿਆ, ਭਿਆਨਕ ਯੁੱਧ ਹੋਇਆ। ਨਾ ਸੂਰਮੇ ਟਲੇ ਨਾ ਹਟੇ, ਨਾ ਹੀ ਇਸ ਅਟਪਟੀ ਹਾਲਤ ਵਿਚ ਜੰਗ ਸਮਾਪਤ ਹੋਇਆ। ਵੀਹ ਲੱਖ, ਵੀਹ ਹਜ਼ਾਰ ਯੁਗ ਲੜਦੇ ਰਹੇ ਪਰ ਕਿਸੇ ਦਾ ਨਾਸ ਨਾ ਹੋਇਆ ਕੋਈ ਨਾ ਹਾਰਿਆ।

ਤਦ ਪਾਰਸਨਾਥ ਵਿਆਕੁਲ ਹੋ ਕੇ ਮਛਿੰਦ੍ਰ ਨਾਥ ਤੋਂ ਪੁੱਛਦਾ ਹੈ ਐ ਸ੍ਰੇਸ਼ਠ ਮੁਨੀ! ਦੋਵੇਂ ਸੂਰਮੇ (ਬਿਬੇਕ ਅਤੇ ਅਬਿਬੇਕ) ਏਨੇ ਬਲਵਾਨ ਹਨ ਇਨ੍ਹਾਂ ਨੂੰ ਛੁਡਾਉਂਦਿਆਂ ਛੁਡਾਉਂਦਿਆਂ ਸਾਰਾ ਸੰਸਾਰ ਨਾਸ ਹੋ ਗਿਆ, ਪਰ ਇਹ ਨਹੀਂ ਹਟੇ, ਨਾ ਹੀ ਇਹਨਾਂ ਦਾ ਕਿਸੇ ਅੰਤ ਜਾਣਿਆ ਹੈ।

ਤਾਂ ਮਛਿੰਦ੍ਰ ਨਾਥ ਕੁਝ ਸਮਾਂ ਚੁੱਪ ਰਹਿਣ ਤੋਂ ਬਾਦ ਬੋਲਿਆ ਐ ਰਾਜਨ! ਇਹਨਾਂ ਦੋਹਾਂ ਨੂੰ ਦੋ ਨਾ ਸਮਝੋ, ਇਹ ਇਕ ਹੀ ਹਨ ਅਤੇ ਦੋਵੇਂ ਹੀ ਵੱਡੇ ਯੋਧੇ ਹਨ। ਆਦਿ ਪੁਰਖ ਨੇ ਜਦ ਆਪਨੇ ਰੂਪ ਨੂੰ ਆਪਣੇ ਆਪ ਵਿਚ ਵੇਖਿਆ, ਇਕ ਵਾਰ "ਓਅੰਕਾਰ" (ਸ਼ਬਦ) ਕਿਹਾ ਤਦ ਸਾਰੀ ਧਰਤੀ ਅਤੇ ਅਕਾਸ਼ ਬਣ ਕੇ ਸਥਿਤ ਹੋ ਗਏ। ਫਿਰ ਸੱਜੇ ਪਾਸੇ ਤੋਂ "ਸੱਤ" ਅਤੇ ਖੱਬੇ ਪਾਸੇ ਤੋਂ ਅੱਸਤ "ਝੂਠ" ਨੂੰ ਉਤਪੰਨ ਕੀਤਾ। ਪੈਦਾ ਹੁੰਦਿਆਂ ਹੀ ਦੋਵੇਂ ਲੜਣ ਲੱਗ ਪਏ। ਤਦ ਤੋਂ ਹੀ ਇਹ ਸੰਸਾਰ ਵਿਚ ਲੜਾਈ ਕਰਦੇ ਆ ਰਹੇ ਹਨ। ਹੇ ਪਾਰਸਨਾਥ ਮੈਂ ਪੂਰਨ ਗਿਆਨ ਦੀ ਗੱਲ ਕਹਿਣ ਲੱਗਾ ਹਾਂ ਧਿਆਨ ਦੇ ਕੇ ਸੁਣ, "ਉਹ ਪ੍ਰਮੇਸ਼ਰ ਅਜੈ, ਅਭੈ, ਅਦੱਗ (ਨਾ ਚਲਣ ਵਾਲਾ) ਅਤੇ ਨਿਰਾਕਾਰ ਸਰੂਪ ਹੈ, ਉਹ ਨਿਰਵਿਕਾਰ ਅਤੇ ਨਿਰਵਿਵਾਦ (ਝਗੜਿਆਂ ਤੋਂ ਰਹਿਤ) ਹੈ।

ਜਿਤਨੇ ਵੀ ਜੰਤ੍ਰ, ਮੰਤ੍ਰ, ਤੰਤ੍ਰ ਹਨ, ਸਭ ਨੂੰ ਝੂਠ ਮੰਨੋ। ਜੰਤ੍ਰ, ਮੰਤ੍ਰ, ਕੀਤਿਆਂ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ। ਉਸਦੇ ਨਾਮਾਂ ਤੋਂ ਬਿਨਾਂ ਸਭ ਕਰਮਾਂ, ਧਰਮਾਂ ਨੂੰ ਭਰਮ ਜਾਨੋ। ਮੁਨੀਰਾਜ ਦੇ ਇਹ ਬਚਨ ਸੁਣ ਕੇ ਪਾਰਸਨਾਥ ਦਾ ਮਨ ਡੋਲ ਗਿਆ ਅਤੇ ਕਹਿਣ ਲੱਗਾ ਮੈਂ ਇਹਨਾਂ ਨੂੰ ਹੁਣ ਤੱਕ ਨਹੀਂ ਜਿੱਤ ਸਕਿਆ ਭਾਵੇਂ ਮੈਂ ਸਾਰੇ ਸੰਸਾਰ ਨੂੰ ਜਿੱਤ ਲਿਆ ਹੈ। ਜਿਸਨੇ ਮੈਨੂੰ ਸੰਸਾਰ ਨੂੰ ਜਿੱਤਣ ਵਾਲੀ ਗੱਲ ਕਹੀ ਸੀ, ਉਸਨੇ ਮੇਰੇ ਨਾਲ ਠੱਗੀ ਕੀਤੀ ਹੈ ਜੇ ਮੈਂ ਇਹਨਾਂ ਦੋਹਾਂ (ਬਿਬੇਕ ਅਤੇ ਅਬਿਬੇਕ) ਨੂੰ ਜਿੱਤ ਲਿਆ ਹੁੰਦਾ ਤਾਂ ਸਾਰੇ ਸੰਸਾਰ ਨੂੰ ਜਿੱਤਿਆ ਹੁੰਦਾ। ਪਰ ਹੁਣ ਮੇਰੇ ਕੋਲੋਂ ਇਹ ਨਹੀਂ ਜਿੱਤੇ ਜਾਂਦੇ। ਹੁਣ ਮੈਂ ਚਿਖਾ ਬਣਾ ਕੇ ਅਗਨ ਦੀ ਲਾਟ ਵਿਚ ਬੈਠ ਕੇ ਸਰੀਰ ਭਸਮ ਕਰ ਲਵਾਂਗਾ।

ਇਸ ਤਰ੍ਹਾਂ ਪਾਰਸਨਾਥ ਨੇ ਚਿਖਾ ਬਣਾਈ, ਇਸ਼ਨਾਨ ਕੀਤਾ, ਚੰਗੇ ਬਸਤ੍ਰ ਧਾਰਣ ਕੀਤੇ, ਵਿਧੀ-ਵੱਤ ਪਾਠ, ਪੂਜਾ, ਪੁੰਨ, ਦਾਨ ਕੀਤਾ। ਲੋਕ ਬਹੁਤ ਤਰ੍ਹਾਂ ਨਾਲ ਰੋਕਦੇ ਰਹੇ, ਪਰ ਰਾਜੇ ਨੇ ਕਿਸੇ ਦੀ ਇਕ ਨਾ ਮੰਨੀ। ਸਰੀਰ ਭਸਮ ਕਰਨ ਲਈ ਕਈ ਤਰ੍ਹਾਂ ਨਾਲ ਅੱਗ ਬਾਲਣ ਦੇ ਯਤਨ ਕੀਤੇ ਪਰ ਅੱਗ ਨਾ ਬਲੀ। ਤਦ ਕ੍ਰੋਧ ਵਿਚ ਆ ਕੇ ਪਾਰਸਨਾਥ ਯੋਗ ਅਗਨੀ ਕੱਢ ਕੇ ਚਿਖਾ ਬਾਲੀ ਅਤੇ ਆਪਣੇ ਸਰੀਰ ਨੂੰ ਭਸਮ ਕਰ ਲਿਆ। ਕਈ ਵਰ੍ਹਿਆਂ ਤੱਕ ਇਹ ਚਿਖਾ ਬਲਦੀ ਰਹੀ।

## ਗ਼ਜ਼ਲ / —*ਪੂਰਨ ਸਿੰਘ ਨਿਰਾਲਾ*

ਪੱਥਰ ਵਰਗਾ ਯਾਰ ਹੈ ਮੇਰਾ।
ਪਾ ਲਿਆ ਮੈਂ ਤੇ ਪਿਆਰ ਵਧੇਰਾ।
ਮੇਰਾ ਉਹਦਾ ਫਰਕ ਬੜਾ ਹੈ,
ਮੈਂ ਰਾਤ ਉਹ ਜਿਵੇਂ ਸਵੇਰਾ।
ਪਰ ਜਾਣਾ ਮੈਂ ਫ਼ਰਕ ਨਾ ਉਹਨੂੰ,
ਲੱਗਦਾ ਪਰਬਤ ਵਰਗਾ ਜੇਰਾ।
ਨਾਲ ਸਮੇਂ ਦੇ ਜੇਕਰ ਮਿਲ ਜੇ,
ਫੇਰ ਤੇ ਲੱਗਦਾ ਠੀਕ ਮਨੇਰਾ।
ਦਿਲ ਦਾ ਲੱਗਦਾ ਮਾੜਾ ਵੀ ਨ
ਪਾਇਆ ਮੈਂ ਵੀ ਤਾਈਓਂ ਘੇਰਾ।
ਕੀਤਾ ਘਾਇਲ ਵਾਂਗ ਸ਼ਿਕਾਰੀ,
ਦਿਲ ਠਗਿਆ ਨੇ ਕਿਹਾ ਲੁਟੇਰਾ।
ਅੱਖੀਆਂ ਤਰਸਨ ਦੇ ਦਿਦਾਰੇ,
ਮੈਂ ਤੇ ਆਖਰ ਕਿਹਾ ਬਥੇਰਾ।
ਉਸਦੀ ਮੇਹਰ ਘੜੀ ਨੂੰ ਤਰਸਾਂ,
ਦਿਲ ਦੇ ਬਾਰ 'ਚ ਪਾਵੇ ਫੇਰਾ।
ਨਾ ਹੀ ਉਸਦੇ ਤੁੱਲ ਧਨੰਤਰ,
ਦਿਲ ਦਾ ਰਹਿਬਰ ਸੱਚ ਘਨੇਰਾ।
ਗਦ ਗਦ ਉਦੋਂ ਹੋਵੇ 'ਨਿਰਾਲਾ',
ਨਜ਼ਰੀਂ ਪੈ ਜੇ ਜਦੋਂ ਵੀ ਚੇਹਰਾ।

*ਮਮੇਰਾ ਰੋਡ, ਐਲਨਾਬਾਦ*
*ਜ਼ਿਲ੍ਹਾ ਸਿਰਸਾ*



Namdhari Elibrary NamdhariElibrary@gmail.com

# ਸਰਵਣ ਪੁੱਤਰ ਜੇਹੀ ਧੀ

—ਪ੍ਰੋ. ਕੁਲਵੰਤ ਔਜਲਾ

ਸਰਵਣ ਪੁੱਤਰ ਜੇਹੀ ਇਕ ਧੀ...
ਹਰ ਰੋਜ਼ ਸ਼ਾਮ ਨੂੰ ਬਾਗ ਵਿਚ
ਆਪਣੇ ਬਿਰਧ ਮਾਂ ਬਾਪ ਨੂੰ
ਸਹਿਜੇ ਸਹਿਜੇ ਸੈਰ ਕਰਾਉਂਦੀ ਹੈ
ਲਗਰਾਂ, ਕਰੂੰਬਲਾਂ ਤੇ ਹਰਿਆਵਲ ਦੀ ਭਾਸ਼ਾ 'ਚ
ਕਰ ਕਰ ਕਾਵਿਕ ਜੇਹੀਆਂ ਗੱਲਾਂ
ਜੀਊਣ ਜੋਗਾ ਨਿੱਤਨੇਮ ਸਿਖਾਉਂਦੀ ਹੈ
ਸਰਵਣ ਪੁੱਤਰ ਜੇਹੀ ਇਕ ਧੀ.......
ਕੈਸੀ ਇਹ ਬੁਢਾਪੇ ਦੀ ਤੀਰਥ ਯਾਤਰਾ
ਕੈਸੀ ਸਰਵਣ ਪੁੱਤਰ ਜੇਹੀ ਧੀ ਦੀ ਵਹਿੰਗੀ
ਮੋਹ ਭਰੀਆਂ ਨਜ਼ਰਾਂ ਨਾਲ ਦੇਖਦੇ ਬਾਗ ਦੇ ਪੰਛੀ
ਲੈਅ ਵਾਂਗੂ ਲਹਿਲਹਾਉਂਦੀਆਂ ਰੁਖਾਂ ਦੀਆਂ ਟਹਿਣੀਆਂ
ਯਾਤਰੂਆਂ ਦੇ ਚਿਹਰਿਆਂ 'ਤੇ ਅਸੀਸ ਵਰਗਾ ਸਕੂਨ
ਨਿੱਕੇ ਨਿੱਕੇ ਕਦਮ ਬਿਰਧ ਮਾਂ ਬਾਪ ਦੇ
ਵੱਡੀਆਂ ਵੱਡੀਆਂ ਪੁਲਾਘਾਂ ਧੀ ਦੇ ਉਤਸ਼ਾਹ ਦੀਆਂ
ਅੱਖਾਂ ਲਈ ਨਜ਼ਰ
ਬਾਹਾਂ ਲਈ ਸਹਾਰਾ
ਤੇ ਪੈਰਾਂ ਲਈ ਕਦਮ ਬਣ ਬਣ ਦਿਖਾਉਂਦੀ ਹੈ
ਸਰਵਣ ਪੁੱਤਰ ਜੇਹੀ ਇਕ ਧੀ........
ਕੈਸੀ ਏਹ ਮੋਹ ਦੀਆਂ ਰਾਗਣੀਆਂ ਦੀ ਬੰਦਿਸ਼
ਕੈਸੀ ਆਦਰਸ਼ਾਂ ਦੀ ਆਰਾਧਨਾ
ਬਿਰਧ ਮਾਂ ਬਾਪ ਦੀਆਂ ਅੱਖਾਂ 'ਚੋਂ ਸਿੰਮਣ ਮਮਤਾ ਦੇ ਅੱਥਰੂ
ਮੋਹ ਭਿਜੇ ਪੌਦਿਆਂ ਸੰਗ ਪੂੰਝਦੀ ਹੋਈ ਅਥਰੂ
ਬਾਲਾਂ ਵਰਗੇ ਮਾਪਿਆਂ ਨੂੰ
ਬਿੰਬ ਪ੍ਰਤੀਕ ਬਣ ਬਣ ਵਗਾਉਂਦੀ ਹੈ
ਸਰਵਣ ਪੁੱਤਰ ਜੇਹੀ ਇਕ ਧੀ............
ਕੈਸੀ ਏਹ ਗਰਜਾਂ ਦੀ ਪਰਿਕਰਮਾ
ਕੈਸੀ ਏਹ ਫਰਜ਼ਾਂ ਦੀ ਫੇਰੀ
ਬਾਗ਼ਾ ਦਾ ਪੱਤਾ ਪੱਤਾ ਪੜ੍ਹਦਾ ਹੈ ਦੁਆਵਾਂ ਦੀ ਰਹਿਰਾਸ
ਆਲ੍ਹਣਿਆਂ ਨੂੰ ਪਰਤ ਰਹੇ ਪੰਛੀ ਗਾਉਂਦੇ ਪ੍ਰਸੰਨਤਾ ਦੇ ਗੀਤ
ਪੰਛੀਆਂ 'ਚ ਪੰਛੀ ਹੋਈ, ਰੁੱਖਾਂ 'ਚ ਰੁੱਖ ਬਣੀ
ਸਰਵਣ ਪੁੱਤਰ ਜੇਹੀ ਇਕ ਧੀ....
ਬਿਰਧ ਅੱਖਾਂ 'ਚ
ਆਸਾਂ ਉਮੀਦਾਂ ਦੀ ਜੋਤ ਜਗਾਉਂਦੀ ਹੈ
ਕਰ ਕਰ ਕਾਵਿਕ ਜੇਹੀਆਂ ਗੱਲਾਂ
ਜੀਊਣ ਜੋਗਾ ਨਿੱਤਨੇਮ ਸਿਖਾਉਂਦੀ ਹੈ
ਸਰਵਣ ਪੁੱਤਰ ਜੇਹੀ ਇਕ ਧੀ.........

# ਕਿਰਤ ਦਾ ਪ੍ਰਸਾਦਿ

—ਸਿਰੀ ਰਾਮ 'ਅਰਸ਼'

ਨਿਗੂਣੇ ਵਰਗ ਨੂੰ ਭੁੱਖਾਂ ਭਰੀ ਜਿੱਲ੍ਹਣ 'ਚੋਂ ਕੱਢਣ ਹਿੱਤ,
ਤੁਸੀਂ ਇਕ ਵਿਓਂਤ ਰਾਹੀਂ ਕਿਰਤ ਦਾ ਪ੍ਰਸਾਦਿ ਵੰਡਿਆ ਸੀ।
ਜਿਦ੍ਹੇ ਸਦਕਾ ਤੁਸੀਂ ਕਿਰਤੀ ਦਿਆਂ ਹੱਥਾਂ ਨੂੰ ਕੰਮ ਦੇ ਕੇ
ਉਦ੍ਹੇ ਟੁੱਟਦੇ ਹੋਏ ਸਾਹਾਂ ਦੀਆਂ ਤੰਦਾਂ ਨੂੰ ਗੰਢਿਆ ਸੀ।
ਤੁਹਾਡੀ ਇਸ ਵਿਲੱਖਣ ਵਿਓਂਤ ਦੀ ਕਿਰਪਾ ਦ੍ਰਿਸ਼ਟੀ ਨੇ,
ਮੇਰੇ ਟੱਬਰ ਦੀ ਭੁੱਖੀ ਕੁੱਖ 'ਤੇ ਅਹਿਸਾਨ ਕੀਤਾ ਸੀ।
ਫਸੀ ਬੇਕਿਰਕ ਬੇਕਾਰੀ ਦੀ ਦਲਦਲ ਵਿਚ ਹਯਾਤੀ ਨੂੰ,

ਵਰ੍ਹੇ ਵਿਚ ਸੌ ਦਿਨਾਂ ਦਾ ਕੰਮ ਜੋ ਪ੍ਰਦਾਨ ਕੀਤਾ ਸੀ।
ਤੁਸੀਂ ਮਿਹਨਤ ਮੁਸ਼ੱਕਤ ਕਰਨ ਦਾ ਦਿੱਤਾ ਸੀ ਵਰ ਮੈਨੂੰ,
ਮਗਰ ਵਰ ਨਾਲ ਮਹਿੰਗਾਈ ਮੇਰੀ ਝੋਲੀ 'ਚ ਪਾ ਦਿੱਤੀ।
ਜ਼ਰੂਰੀ ਵਸਤੂਆਂ ਦੇ ਭਾਅ ਚੜ੍ਹੇ ਅਸਮਾਨ ਦੇ ਉੱਪਰ,
ਜਿਨ੍ਹਾਂ ਨੇ ਕਿਰਤੀਆਂ 'ਚੋਂ ਜਿਊਣ ਦੀ ਜੋਤੀ ਘਟਾ ਦਿੱਤੀ।

ਜਿਦ੍ਹਾ ਪਰਿਣਾਮ ਇਹ ਹੋਇਆ।
ਕਿਸੇ ਮਜ਼ਦੂਰ-ਕਾਮੇ ਨਾਲ,
ਨਿਭ ਸਕਦੀ ਨਹੀਂ ਅੱਜ ਦਾਲ।
ਖੁਸ਼ਹਾਲੀ ਨੇ ਦਰ ਢੋਇਆ।
ਇਦ੍ਹਾ ਅੰਜਾਮ ਇਹ ਹੋਇਆ॥
ਘਿਨਾਉਣੇ ਫੱਟ ਮਹਿੰਗਾਈ ਨੇ ਬਖ਼ਸ਼ੇ ਹਨ ਜਿਹੜੇ ਮੈਨੂੰ,
ਉਨ੍ਹਾਂ ਦੀ ਪੀੜ ਰਾਤਾਂ ਨੂੰ ਕਦੇ ਵੀ ਸੌਣ ਨਾ ਦਿੰਦੀ।
ਮੇਰੇ ਚਿੰਤਨ 'ਚ ਹਰ ਵੇਲੇ ਕਜ਼ਾ ਦੀ ਡੈਣ ਵਸਦੀ ਹੈ,
ਜਿਹੜੀ ਸੋਚਾਂ 'ਚ ਮਿੱਠੇ ਸੁਪਨਿਆਂ ਨੂੰ ਆਉਣ ਨਾ ਦਿੰਦੀ।
ਗਰੀਬਾਂ ਦੇ ਹਿਤੈਸ਼ੀ ਘੋਖ ਕੇ ਢੂੰਡਣ ਇਦ੍ਹਾ ਉੱਪਰ!
ਫ਼ਕਤ ਸੌ ਦਿਨ ਦੀ ਉਜਰਤ ਨਾਲ, ਮਿਹਨਤਕਸ਼ ਦਾ ਇਕ ਟੱਬਰ,
ਕਿਵੇਂ ਜੀਵਨ ਦੇ ਤਿੰਨ ਸੌ ਪੈਂਹਠ ਦਿਨ ਹੱਸ ਕੇ ਲੰਘਾ ਸਕਦਾ?
'ਤੇ ਕਿੰਨੀ ਦੇਰ ਤੱਕ ਬਾਲਾਂ ਨੂੰ ਭੁੱਖਾਂ 'ਤੋਂ ਬਚਾ ਸਕਦਾ??
ਮੁਸ਼ੱਕਤ ਕਰਨ ਵਾਲੇ ਨੂੰ ਤੁਸੀਂ ਰੋਜ਼ੀ ਨਹੀਂ ਦਿੱਤੀ!
ਵਰੋਸਾਇਆ ਹੋਇਆ ਦੇਵੀ ਦਾ ਬਸ ਪ੍ਰਸਾਦਿ ਦਿੱਤਾ ਹੈ!

ਮੋ. 98884-52204



Namdhari Elibrary NamdhariElibrary@gmail.com

# ਤਿਨ ਰਚਨਾਵਾਂ/ —ਸ਼ਿਵਨਾਥ

## ਜ਼ਿੰਦਾ ਸ਼ਹੀਦ



(ਉਨ੍ਹਾਂ ਨਾਮਧਾਰੀ ਯੋਧਿਆਂ ਦੇ ਨਾਂ, ਜੋ ਲੱਖਾਂ ਔਕੜਾਂ ਤੇ ਪਾਬੰਦੀਆਂ ਦੇ ਹੁੰਦਿਆਂ ਵੀ, ਜਲਾਵਤਨ ਹੋਏ ਆਪਣੇ ਗੁਰੂ, ਸਤਿਗੁਰੂ ਰਾਮ ਸਿੰਘ ਜੀ ਤੋਂ ਹੁਕਮਨਾਮੇ ਲੈ ਕੇ ਆਏ।—ਲੇਖਕ)

ਬੜਾ ਔਖਾ ਸੀ ਉਸ ਵੇਲੇ,
ਕਿਸੇ ਲਈ ਦੱਸਣਾ-ਸੁਣਨਾ
ਜਦੋਂ ਉਹਨਾਂ ਨੇ ਅੱਗੇ ਹੋ ਕੇ
ਇਹ ਕੁਝ ਕਰ ਵਿਖਾਇਆ ਸੀ।

ਬੜੀ ਸੂਰਮਗਤੀ ਦਾ ਕੰਮ ਸੀ,
ਉਹਨਾਂ ਮਨੁੱਖਾਂ ਦਾ
ਜਿਨ੍ਹਾਂ ਨੇ ਸਿਰ ਤਲੀ ਤੇ ਧਰ ਕੇ,
ਦੱਸ ਦਿੱਤਾ ਫ਼ਰੰਗੀ ਨੂੰ,
ਕੋਈ ਬੰਦਸ਼ ਨਹੀਂ ਐਸੀ
ਜੋ ਖੁਸ਼ਬੂ ਘੇਰ ਸੱਕੇ,
ਬੰਨ੍ਹ ਕੇ ਰੱਖ ਖ਼ਿਆਲਾਂ ਨੂੰ
ਤੇ ਠੰਢੇ ਕਰ ਸੱਕੇ,
ਭਖ਼ਦੇ ਹੋਏ ਉਹਨਾਂ ਸਵਾਲਾਂ ਨੂੰ,
ਜੋ ਅਣਖਾਂ ਦੀ ਪਵਿੱਤ੍ਰ ਭੋਂ 'ਚੋਂ
ਅਕਸਰ ਜਨਮ ਲੈਂਦੇ ਨੇ।

ਉਨ੍ਹਾਂ ਨੂੰ ਕੁਝ ਨਹੀਂ ਕਹਿੰਦੇ
ਉਹ ਬਿੱਖੜੇ ਦੂਰ ਦੇ ਪੈਂਡੇ
ਜਿਨ੍ਹਾਂ ਦੇ ਮਨ 'ਚ ਪੈ ਜਾਂਦੇ
ਕਿਤੋਂ ਚਾਨਣ ਦਾ ਲਿਸ਼ਕਾਰਾ।

ਨਾ ਡਰ ਲਗਦੇ ਜ਼ਰਾ-ਭਰ ਵੀ,
ਉਨ੍ਹਾਂ ਨੂੰ ਘੋਰ ਨ੍ਹੇਰੇ ਤੋਂ
ਨਾ ਉਹਨਾਂ ਨੂੰ ਭਿਆਨਕ ਜੰਗਲਾਂ ਤੋਂ
ਖੌਫ਼ ਆਉਂਦਾ ਹੈ।
ਨਾ ਲਾ ਸਕਦੈ ਉਨ੍ਹਾਂ ਦੇ ਪੰਧ ਨੂੰ,
ਰੋਕਾਂ ਸਮੁੰਦਰ ਵੀ,
ਤੇ ਨਾ ਉਹ ਗੌਲਦੇ ਨੇ ਆ ਰਹੇ,
ਝੱਖੜ ਤੂਫ਼ਾਨਾਂ ਨੂੰ,
ਜਿਨ੍ਹਾਂ ਨੇ ਮਿਥ ਲਈ ਹੁੰਦੀ ਏ,
ਆਪਣੀ ਆਖ਼ਰੀ ਮੰਜ਼ਲ।

## ਸਮਿਓਂ ਖੁੰਝੇ ਗਾਈਏ....!

ਆਉਣੀ ਸੀ ਜੋ ਕਲ੍ਹ ਅਸਾਡੀ
ਉਹ ਜਾ ਪਈ ਏ ਅੱਗੇ!
ਖੂਹਾ ਗਿਆ ਹਨ੍ਹੇਰਿਆ ਸਾਡੇ
ਅੜ ਕੇ ਬਹਿ ਗਏ ਢੱਗੇ!

ਪਾਣੀ ਰਹਿ ਗਿਆ ਦੂਰ ਖਲੋਤਾ,
ਰਹਿ ਗਈ ਧਰਤ ਪਿਆਸੀ।
ਕਲਪੇ ਬੀਜ ਭੜੋਲਿਆਂ ਵਿਚੋਂ
ਹੋਈ ਨਾ ਬੰਦ-ਖਲਾਸੀ!

ਮੀਂਹ ਦੀ ਆਸ ਤੇ ਰਹਿ ਗਏ ਬੈਠੇ
ਕਰ ਨਾ ਸਕੇ ਬਿਜਾਈ!
ਸਮਾਂ ਬੀਤਿਆ ਚਾਰੇ ਪਾਸਿਓਂ
ਪੈ ਗਈ ਹਾਲ-ਦੁਹਾਈ!

ਕੌਣ ਸਮੇਂ ਤੇ ਆਵੇਗੀ ਹੁਣ
ਖੇਤਾਂ ਤੇ ਹਰਿਆਲੀ?
ਢਾਰਿਆਂ ਦੇ ਵਿਚ ਪਏ ਰਹਿ ਗਏ
ਸਾਡੇ ਹਲ-ਪੰਜਾਲੀ!

ਇਕ ਦੂਜੇ ਤੇ ਊਜਾਂ ਲਾ ਕੇ
ਬਣ ਰਹੇ ਹਾਂ ਸਚਿਆਰੇ!
ਕਿਉਂ ਨਾ ਧਰਤੀ ਵੱਤਰ ਕੀਤੀ
ਕਿਉਂ ਨਾ ਬੀਜ ਖਿਲਾਰੇ?

## ਉਨਤੀ-ਅਵੁਨਤੀ

ਸੁਪਨੇ ਜਿਹੇ, ਹੋਈਆਂ ਨੇ ਕੁੱਲੀਆਂ।
ਜੁੱਲੀਆਂ ਵਿਚੋਂ, ਨਿੱਘ ਖਿਸਕਿਆ
ਤੇ ਗੁੱਲੀਆਂ ਵੀ
ਖੁੱਸ ਰਹੀਆਂ ਨੇ ਆਮ ਜਿਹੇ,
ਬੰਦਿਆਂ ਦੇ ਹੱਥੋਂ।
ਉਂਝ ਤਰੱਕੀ, ਬਹੁਤ ਕਰ ਗਿਐ
ਸਾਡਾ ਹਿੰਦੋਸਤਾਨ।
'ਉਹਦੇ' ਲਈ ਤਾਂ, ਤੁੱਛ ਜਿਹੇ ਨੇ
ਰੋਟੀ, ਕੱਪੜਾ ਅਤੇ, ਮਕਾਨ।
ਕਿਧਰ ਚੱਲ ਪਿਆ ਏ, ਸਾਡੇ ਭਾਰਤ ਦੇਸ਼ ਮਹਾਨ?

੧੨੫੭-ਸੀ-ਐਲ. ਆਈ. ਜੀ
ਫੇਜ਼-੧੦-ਮੋਹਾਲੀ, ੧੬੦੦੬੨



Namdhari Elibrary NamdhariElibrary@gmail.com

## ਦੋ .ਗ਼ਜ਼ਲਾਂ/ —ਰਾਜਿੰਦਰ ਪਰਦੇਸੀ

(੧)

ਕਿਸ ਨੇ ਹੈ ਗਲ਼ ਨੂੰ ਲਾ ਕੇ ਦੇਣਾ ਧਰਾਸ ਜਿੰਦੇ।
ਤੇਰੇ ਬਗ਼ੈਰ ਹੋਏ ਨਗ਼ਮੇ ਉਦਾਸ ਜਿੰਦੇ।

ਭਾਵੇਂ ਹੁਸੀਨ ਲਗਦੇ ਇਹ ਖੌਲਦੇ ਸਮੁੰਦਰ
ਪਰ ਖ਼ਾਰੇ ਪਾਣੀਆਂ ਸੰਗ ਬੁਝਦੀ ਨਾ ਪਿਆਸ ਜਿੰਦੇ।

ਰੰਗ ਸ਼ੋਖ ਹੋਲੀਆਂ ਦੇ ਨੈਣਾਂ 'ਚ ਨਾ ਸਜਾ ਤੂੰ
ਰੰਗਾਂ ਦੀ ਪ੍ਰੀਤ ਸਭ ਨੂੰ ਆਉਂਦੀ ਨਾ ਰਾਸ ਜਿੰਦੇ।

ਏਥੇ ਮੁਹੱਬਤਾਂ ਨੂੰ ਕਬਰਾਂ ਨਸੀਬ ਹੋਈ ਐਂ
ਏਥੋਂ ਤੂੰ ਭਾਲਦੀ ਏਂ "ਉਲਫ਼ਤ ਸ਼ਨਾਸ" ਜਿੰਦੇ।

ਪੱਟ ਚੀਰ ਕੇ ਖਵਾਉਣਾ ਉਲਫਤ ਦੀ ਸਿਖਰ ਹੈ ਇਹ
ਰੂਹਾਂ ਕਦੀ ਨਾ ਖਾਧਾ ਰੂਹਾਂ ਦਾ ਮਾਸ ਜਿੰਦੇ।

ਕੱਲ੍ਹ ਬਾਂਸੁਰੀ ਦੇ ਆਸ਼ਕ ਦੁਸ਼ਮਣ ਨੇ ਬਾਂਸ ਦੇ ਅੱਜ
ਬਦਲੇ ਸਿਆਸਤਾਂ ਨੇ ਬੰਦੇ ਇਹ ਖ਼ਾਸ ਜਿੰਦੇ।

ਗੀਤਾਂ ਨੂੰ ਚਾਹੁਣ ਵਾਲੇ ਮਿਲ ਜਾਣਗੇ ਹਜ਼ਾਰਾਂ
ਰੂਹਾਂ ਦੇ ਨਗ਼ਮਿਆਂ ਦਾ ਪਹਿਨੀਂ ਲਿਬਾਸ ਜਿੰਦੇ।

ਖ਼ੁਸ਼ਬੂ ਦੀ ਹੋਂਦ ਨਾ ਹੀ ਛਣਕਾਰ ਹਾਸਿਆਂ ਦੀ
ਦੁਸ਼ਮਣ ਦੇ ਵੀ ਨਾ ਟੁੱਟਣ ਐਦਾਂ ਸਵਾਸ ਜਿੰਦੇ।

"ਪਰਦੇਸੀ" ਤਾਂਘਦੀ ਏ ਦਹਿਲੀਜ਼ ਤੈਨੂੰ ਘਰ ਦੀ
ਕਿੱਥੇ ਨੇ ਬੋਲ ਤੇਰੇ ਕਿੱਥੇ ਹੈ ਵਾਸ ਜਿੰਦੇ।

(੨)

ਜਿੰਦੂ ਹੈ ਮੁੱਕ ਚੱਲੀ ਇਹ ਹਾਦਸੇ ਨਾ ਮੁੱਕੇ।
ਸਾਡੇ ਵੀ ਵੇਖ ਮੌਲਾ ਪਰ ਹੌਸਲੇ ਨਾ ਮੁੱਕੇ।

ਰੁਤ ਰਾਂਗਲੀ ਜੇ ਆਈ ਬਣ ਕੇ ਨਵਾਨ ਆਈ,
ਡੁਬਿਆ ਨਾ ਸਿਦਕ ਸਾਡਾ ਕੱਚੇ ਘੜੇ ਨਾ ਸੁੱਕੇ।

ਪ੍ਰੀਤਾਂ ਦੇ ਮਹਿਲ ਆਖਿਰ ਬਣਨੇ ਸੀ ਯਾਦਗਾਰਾਂ
ਮੇਰੇ ਖ਼ੁਦਾਇਆ ਤੇਰੇ ਜਦ ਜ਼ਲਜ਼ਲੇ ਨਾ ਮੁੱਕੇ।

ਤਾਲਾਸ਼ ਖ਼ੁਦ 'ਚੋਂ ਆਪਣੀ ਕਰਦੇ ਇਕਾਂਤ ਵਿਚ ਕਦ
ਸਾਰੀ ਹੀ ਉਮਰ ਰਸਤੇ ਭੀੜਾਂ ਭਰੇ ਨਾ ਮੁੱਕੇ।

ਇਕ ਟਾਹਣ ਤੋਂ ਗਿਰੇ ਤਾਂ ਦੂਜੇ ਨੇ ਸ਼ਰਨ ਦਿੱਤੀ
ਝੱਖੜਾਂ 'ਚ ਵੀ ਅਸਾਂ ਦੇ ਵੇਖ ਆਸਰੇ ਨਾ ਮੁੱਕੇ।

ਮਛਰੇ ਝਨ੍ਹਾ ਨੇ ਗੋਤੇ ਦੇ ਦੇ ਹੈ ਆਜ਼ਮਾਇਆ
ਪ੍ਰੀਤਾਂ ਦੇ ਪੱਤਣਾਂ ਤੋਂ ਪਰ ਜਮਘਟੇ ਨਾ ਮੁੱਕੇ।

ਇਕ ਦਿਨ ਹੈ ਚੜ੍ਹ ਹੀ ਜਾਣਾ ਸਾਂਝਾਂ ਨੇ ਸੂਲੀਆਂ ਤੇ
ਜੇਕਰ ਦਿਲਾਂ ਦੇ ਵਿਚਲੇ ਇਹ ਫਾਸਲੇ ਨਾ ਮੁੱਕੇ

ਜਨਮਾਂ ਦੇ ਸਾਥ ਦੀ ਫਿਰ ਰਹਿਣੀ ਸੀ ਕੀ ਤਮੰਨਾ
ਏਸੇ ਹੀ ਜਨਮ ਵਿਚ ਜਦ ਆਪਣੇ ਗਿਲੇ ਨਾ ਮੁੱਕੇ।

"ਪਰਦੇਸੀ" ਦੋਸ਼ ਦੇਣਾ ਬੇਗਾਨਿਆਂ ਨੂੰ ਕਾਹਤੋਂ
ਤੈਨੂੰ ਸਤਾਉਣ ਵਾਲੇ ਤਾਂ ਆਪਣੇ ਨਾ ਮੁੱਕੇ।

*35-B/168, ਦਸਮੇਸ਼ ਨਗਰ ਡਾ. ਦਕੋਹਾ ਜਲੰਧਰ*
*ਮੋ-੯੩੫੭੬-੪੧੫੫੨*

## ਦੋ .ਗ਼ਜ਼ਲਾਂ/ —ਮਹਿਮਾ ਸਿੰਘ ਤੂਰ

(੧)

ਸਾਰਾ ਜਗਤ ਪਸਾਰਾ ਪੂੰਜੀ ਓਮ ਦੀ।
ਦਿਲ ਵੀ ਹੈ ਦਿਲਦਾਰਾ ਪੂੰਜੀ ਓਮ ਦੀ।
ਤੂੰ ਤੇਰਾ ਤੇ ਮੈਂ ਮੇਰਾ ਦੀ ਇਹ ਭਟਕਣ,
ਇਹ ਸਾਰਾ ਵਰਤਾਰਾ ਪੂੰਜੀ ਓਮ ਦੀ।
ਰੱਬ ਕਲਪਿਆ ਬੰਦੇ ਨੇ, ਉਸ ਦੇ ਵਿਚੋਂ,
ਕਰਤਾ ਤੇ ਕਰਤਾਰਾ ਪੂੰਜੀ ਓਮ ਦੀ।
ਬਹੁਤੀ ਪੂੰਜੀ ਉੱਤੇ ਯਾਰਾ ਮਾਣ ਕਰੇਂ,
ਤੂੰ ਵੀ ਹੈਂ ਸਰਦਾਰਾ ਪੂੰਜੀ ਓਮ ਦੀ।
ਵਰ੍ਹਿਆਂ ਬਾਅਦ ਵਿਵੇਕ ਨੂੰ ਮਿਲਿਆ 'ਤੂਰ' ਹੈ,
ਗੀਤਾਂ ਦਾ ਵਣਜਾਰਾ ਪੂੰਜੀ ਓਮ ਦੀ।

(੨)

ਲਿਖ ਦਿਲ ਦੇ ਵਰਕੇ ਉੱਤੇ ਨਾਮ ਅਦੀਬਾਂ ਦਾ।
ਜੋ ਸੱਚੋ-ਸੱਚ ਨੇ ਲਿਖਦੇ ਹਾਲ ਗਰੀਬਾਂ ਦਾ।
ਨਿੱਕਾ ਹੈ ਇਹ ਜੀਵਨ ਕੰਮ ਤੇਰੇ ਅਦਬੀ ਨੇ,
ਤੂੰ ਇਸ ਧਰਤੀ ਤੋਂ ਚੁਗ ਲੈ ਚੋਗ ਨਸੀਬਾਂ ਦਾ।
ਜਦ ਵੀਰੇ ਦੇ ਹੱਕਾਂ ਦੀ ਰਾਖੀ ਵੀਰ ਕਰੇ,
ਰਹਿੰਦਾ ਨੀ ਕੋਈ ਬਾਕੀ ਕੰਮ ਸ਼ਰੀਕਾਂ ਦਾ।
ਖੁਦ, ਸਾਰੇ ਹੀ ਮਰਜ਼ਾਂ ਦੀ ਦਾਰੂ, ਹੋਗੇ ਹਾਂ,
ਹੁਣ ਕੰਮ ਨਹੀਂ ਹੈ ਕੋਈ ਯਾਰ ਤਬੀਬਾਂ ਦਾ।
ਹੈ 'ਸੱਚ ਸੁਣਾਇਸੀ ਸੱਚ ਕੀ ਬੇਲਾ' ਤੂਰ ਸਦਾ,
ਫਿਰ, ਸੱਚ ਹੀ ਬਣ ਸਕਦਾ ਹੈ ਤੋੜ ਸਲੀਬਾਂ ਦਾ॥

*ਤੂਰ ਨਿਵਾਸ, ਰਲਵਾਰਾ ੧੪੧੧੦੭,*
*ਫੋਨ-੦੧੬੨੪-੨੧੩੪੯੦*



Namdhari Elibrary NamdhariElibrary@gmail.com

# ਰਾਜਿਆ ਰਾਜ ਕਰੇਂਦਿਆ!

—ਸੁਖਵੰਤ ਸਿੰਘ ਗਿੱਲ

ਰਾਜਿਆ ਰਾਜ ਕਰੇਂਦਿਆ! ਤੇਰੇ ਕਿਥੇ ਗਏ ਉਹ ਬੋਲ?
ਚੋਣਾ ਵੇਲੇ ਸਨ ਮਿਸ਼ਰੀ, ਤੇ ਹੁਣ ਕਿਉਂ ਕੌੜੇ ਬੋਲ?

(੧)

ਰਾਜਿਆ ਰਾਜ ਕਰੇਂਦਿਆ! ਦੱਸ ਕਿਥੋਂ ਲਈਏ ਦੁੱਧ?
ਜ਼ਹਿਰ ਹੈ ਸਾਰਾ ਵਿਕ ਰਿਹਾ, ਤੇ ਕਿਥੋਂ ਲਭੀਏ ਸ਼ੁੱਧ।
ਤੂੰ ਸੁਣ ਕੇ ਦੜ ਕਿਉਂ ਵੱਟ ਗਿਐਂ, ਤੂੰ ਕੁਝ ਤਾਂ ਮੂੰਹੋ ਬੋਲ,
ਰਾਜਿਆ ਰਾਜ ਕਰੇਂਦਿਆ! ਤੇਰੇ ਕਿੱਥੇ ਗਏ ਉਹ ਬੋਲ?

(੨)

ਰਾਜਿਆ ਰਾਜ ਕਰੇਂਦਿਆ! ਤੂੰ ਕੁਝ ਤਾਂ ਸੋਚ ਵਿਚਾਰ,
ਮਹਿੰਗਾਈ ਬੱਕਰੇ ਬੋਲਦੀ, ਤੇ ਮੱਚ ਗਈ ਹਾਹਾਕਾਰ,
ਸਰਨਾ ਨਹੀਂ ਚੁੱਪ ਕਰਕੇ, ਜ਼ਰਾ ਸੀਤੇ ਬੁੱਲ੍ਹ ਤਾਂ ਖੋਲ,
ਰਾਜਿਆ ਰਾਜ ਕਰੇਂਦਿਆ! ਤੇਰੇ ਕਿੱਥੇ ਗਏ ਉਹ ਬੋਲ?

(੩)

ਰਾਜਿਆ ਰਾਜ ਕਰੇਂਦਿਆ! ਜ਼ਰਾ ਪਰਜਾ ਵੱਲ ਤਾਂ ਵੇਖ,
ਫਿਰਦੀ ਨੰਗ-ਧੜੰਗ ਜੋ, ਪਰ ਸ਼ਾਹੀ ਤੇਰਾ ਵੇਸ,
ਤੂੰ ਗੂੰਗਾ ਬੱਥਾ ਕਿਉਂ ਹੋ ਰਿਹੈਂ, ਤੂੰ ਜਾਹ ਉਹਨਾਂ ਦੇ ਕੋਲ,
ਰਾਜਿਆ ਰਾਜ ਕਰੇਂਦਿਆ! ਤੇਰੇ ਕਿੱਥੇ ਗਏ ਉਹ ਬੋਲ?

(੪)

ਰਾਜਿਆ ਰਾਜ ਕਰੇਂਦਿਆ! ਮੈਂ ਵੇਖਿਆ ਤੇਰਾ ਦੇਸ,
ਰੋਟੀ ਖੁਣੋਂ ਪੁੱਤ ਪੋਤਰੇ, ਮੇਰੇ ਜਾ ਪਹੁੰਚੇ ਪਰਦੇਸ,
ਦਿਲ ਮੇਰੇ ਦੀ ਹੂਕ ਸੁਣ, ਕੁਝ ਤਾਂ ਮੂੰਹੋਂ ਬੋਲ,
ਰਾਜਿਆ ਰਾਜ ਕਰੇਂਦਿਆ! ਤੇਰੇ ਕਿੱਥੇ ਗਏ ਉਹ ਬੋਲ?

(੫)

ਰਾਜਿਆ ਰਾਜ ਕਰੇਂਦਿਆ! ਮੈਂ ਸਮਝਿਆ ਤੇਰੀ ਚਾਲ,
ਸੇਵਾ, ਸੇਵਾ ਤੂੰ ਕੂਕਦੈਂ, ਪਰ ਯਾਰੀ ਠੱਗਾਂ ਨਾਲ,
ਇਹ ਸੱਚ ਹੈ ਜਾਂ ਝੂਠ ਹੈ? ਇਸ ਦੇ ਬਾਰੇ ਵੀ ਬੋਲ,
ਰਾਜਿਆ ਰਾਜ ਕਰੇਂਦਿਆ! ਤੇਰੇ ਕਿੱਥੇ ਗਏ ਉਹ ਬੋਲ?

(੬)

ਰਾਜਿਆ ਰਾਜ ਕਰੇਂਦਿਆ! ਵੇਖ ਤੇਰਾ ਪ੍ਰਬੰਧ,
ਜਿੱਥੇ ਜਾਵੇਂ, ਭੂੰ ਭੂੰ ਹੋਵੇ, ਟ੍ਰੈਫਿਕ ਹੋ ਜਾਏ ਬੰਦ,
ਲੋਕੀਂ ਤੇਰੀ ਜਾਨ ਨੂੰ ਰੋਵਣ, ਇਸ ਬਾਰੇ ਤਾਂ ਕੁੱਝ ਬੋਲ,
ਰਾਜਿਆ ਰਾਜ ਕਰੇਂਦਿਆ! ਤੇਰੇ ਕਿੱਥੇ ਗਏ ਉਹ ਬੋਲ?

(੭)

ਰਾਜਿਆ ਰਾਜ ਕਰੇਂਦਿਆ! ਵੇਖ ਤੇਰੀ ਸਰਕਾਰ,
ਸੇਵਾ ਮੁਕਤੀ ੫੮ ਸਾਲ ਹੈ, ਪਰ ਤੇਰੀ ਕਬਰਾਂ ਨਾਲ,
ਇਹ ਕਿਹੜਾ ਰਾਜ ਕਾਨੂੰਨ ਦਾ? ਇਹ ਵੀ ਘੁੰਡੀ ਖੋਲ੍ਹ,
ਰਾਜਿਆ ਰਾਜ ਕਰੇਂਦਿਆ! ਤੇਰੇ ਕਿੱਥੇ ਗਏ ਉਹ ਬੋਲ?

(੮)

ਰਾਜਿਆ ਰਾਜ ਕਰੇਂਦਿਆ! ਮੈਂ ਕਿੱਥੇ ਕਰ ਜਾਂ ਵਾਸ?
ਹਰ ਪਾਸੇ ਗਿਰਝਾਂ ਭੌਂਦੀਆਂ, ਉਹ ਨੋਚਣ ਮੇਰਾ ਮਾਸ,
ਜਿਥੇ ਗਿਰਝਾਂ ਨਜ਼ਰੀਂ ਆਉਣ ਨਾ, ਉਹ ਸਿਰਨਾਵਾਂ ਬੋਲ,
ਰਾਜਿਆ ਰਾਜ ਕਰੇਂਦਿਆ! ਤੇਰੇ ਕਿੱਥੇ ਗਏ ਉਹ ਬੋਲ?

(੯)

ਰਾਜਿਆ ਰਾਜ ਕਰੇਂਦਿਆ! ਹੁਣ ਮੁੱਕ ਜਾਣਾ ਇਹ ਛੱਲ,
"ਮਨ ਤੂੰ ਜੋਤ ਸਰੂਪ ਹੈਂ" ਦੀ, ਸਮਝ ਆਈ ਜਦ ਗੱਲ,
ਰਲ ਗੁਰਮੁਖ ਤੈਨੂੰ ਪੁਛਣਗੇ, ਫਿਰ ਤੂੰ ਵੀ ਪੈਣੈਂ ਬੋਲ,
ਰਾਜਿਆ ਰਾਜ ਕਰੇਂਦਿਆ! ਤੇਰੇ ਕਿੱਥੇ ਗਏ ਉਹ ਬੋਲ?


*੧੬੭, ਅਰਬਨ ਅਸਟੇਟ*
*ਬਟਾਲਾ, ਮੋ-੯੪੧੭੨-੩੪੭੪੪*


## ਗੀਤ / -ਪ੍ਰਿੰ. ਨਵਰਾਹੀ ਘੁਗਿਆਣਵੀ

ਦਸਮ ਪਿਤਾ ਨੇ ਬੇਵੱਸ ਹੋ ਕੇ, ਆਖਿਰ ਨੂੰ ਸ਼ਮਸ਼ੀਰ ਫੜੀ।
ਮਰਦ ਜ਼ੁਲਮ ਦੀ ਸੰਘੀ ਨੱਪੀ, ਸ਼ਰਮ ਧਰਮ ਨੇ ਧੀਰ ਫੜੀ।
ਦਿੱਲੀ ਤੇ ਸਰਹਿੰਦ ਦੇ ਹਾਕਿਮ, ਅਤੇ ਪਹਾੜੀ ਰਾਜੇ।
ਬਿਪਤਾ ਵਿਚ ਦਰਵੇਸ਼ ਨੂੰ ਪਾ ਕੇ, ਫਿਰਨ ਵਜਾਉਂਦੇ ਵਾਜੇ।
ਭਾਰਤ ਦੇ ਸਨਮਾਨ ਦੀ ਖ਼ਾਤਿਰ, ਗ਼ੈਰਤ ਦੀ ਰਾਹ ਪੀਰ ਫੜੀ।
ਦਸਮ ਪਿਤਾ ਨੇ ਬੇਵੱਸ ਹੋ ਕੇ..................................
ਪਿਤਾ ਵਾਰਿਆ, ਪੁੱਤਰ ਵਾਰੇ, ਮਾਂ ਵਾਰੀ, ਸਿੱਖ ਵਾਰੇ।
ਅਸ਼ਕੇ ਧਰਮ ਸ਼ਹੀਦਾ ਤੇਰੇ, ਬਲਿਹਾਰੇ, ਬਲਿਹਾਰੇ!
ਚੜ੍ਹਦੀ ਕਲਾ ਦਿਆ ਅਵਤਾਰਾ, ਵਾਹ ਤੂੰ ਵੱਖਰੀ ਹੀਰ ਧੜੀ!
ਦਸਮ ਪਿਤਾ ਨੇ ਬੇਵੱਸ ਹੋ ਕੇ..................................
ਜ਼ਾਤ ਪਾਤ ਦਾ ਖੰਡਨ ਕਰਕੇ, ਸਾਂਝਾ ਪੰਥ ਚਲਾਇਆ।
ਲੱਖਾਂ ਨੂੰ ਲਲਕਾਰੇ 'ਕੱਲਾ, ਐਸਾ ਜੋਸ਼ ਜਗਾਇਆ।
ਕਰਮ ਕੁਠਾਲੀ, ਸੱਚ-ਸੁਨਿਆਰੇ, ਭਾਰਤ ਦੀ ਤਕਦੀਰ ਘੜੀ।
ਦਸਮ ਪਿਤਾ ਨੇ ਬੇਵੱਸ ਹੋ ਕੇ..................................
ਤੇਰੇ ਚੋਜ ਨਿਰਾਲੇ ਸਾਹਿਬਾ, ਸਾਨੂੰ ਮਰਨ ਸਿਖਾਇਆ ਤੈਂ ਹੀ।
ਲੋਥਾਂ ਦੇ ਵਿਚ ਰੂਹ ਭਰ ਦਿੱਤੀ, ਗਿੱਦੜੋਂ ਸ਼ੇਰ ਬਣਾਇਆ ਤੈਂ ਹੀ।
'ਨਵਰਾਹੀ' ਜਿਸ ਤਖ਼ਤ ਹਿਲਾ 'ਤੇ, ਐਸੀ ਠੋਸ ਜ਼ਮੀਰ ਭਰੀ।
ਦਸਮ ਪਿਤਾ ਨੇ ਬੇਵੱਸ ਹੋ ਕੇ, ਆਖਿਰ ਨੂੰ ਸ਼ਮਸ਼ੀਰ ਫੜੀ।
ਦਸਮ ਪਿਤਾ ਨੇ ਬੇਵੱਸ ਹੋ ਕੇ..................................
ਮਰਦ ਜ਼ੁਲਮ ਦੀ ਸੰਘੀ ਨੱਪੀ, ਸ਼ਰਮ ਧਰਮ ਨੇ ਧੀਰ ਫੜੀ।


*ਨਵਾਂ ਹਰਿੰਦਰ ਨਗਰ*
*ਫਰੀਦਕੋਟ-੧੫੧੨੦੩*
*ਮੋਬ-੯੮੧੫੦-੦੨੩੦੨*





Namdhari Elibrary NamdhariElibrary@gmail.com



## ਗ਼ਜ਼ਲਾਂ/ —ਪ੍ਰੋ. ਜਸਵੰਤ ਸਿੰਘ ਕੈਲਵੀ

(੧)

ਸੂਰਾ ਉਹ ਅਸਲ ਜਾਣ ਜੁ ਹਾਰੇ ਨਾ ਹਾਰ ਤੋਂ
ਰੱਖਿ ਬੱਚਾ ਦੇ ਅਜ਼ਮ ਨੂੰ ਮੌਸਿਮ ਦੀ ਮਾਰ ਤੋਂ।

ਸੂਲੀ ਤੇ ਫੁੱਲ ਹੀ ਟਹਿਕ ਦੇ ਖ਼ੁਸ਼ਬੂ ਹੈ ਵੰਡਦਾ
ਰੱਖੀਂ ਨਾ ਆਸ ਮਹਿਕ ਦੀ ਝਾੜੀ ਦੇ ਖ਼ਾਰ ਤੋਂ।

ਗੁਲਸ਼ਨ 'ਚ ਵੇਖ ਖ਼ੂਨ ਇਹ ਕਿਸਨੇ ਤਰੌਂਕਿਆ?
ਕੰਬਦੀ ਕਲੀ ਹਰੇਕ ਹੈ ਕਾਤਿਲ ਬਹਾਰ ਤੋਂ।

ਪੈਸਾ ਹੀ ਇਸ ਨਿਜ਼ਾਮ ਦਾ ਮਾਲਕ ਤੇ ਖਸਮ ਹੈ
ਮਿਲਦੇ ਨੇ ਦਰਦ ਪੀੜ ਹੀ ਇਸਦੇ ਦੁਆਰ ਤੋਂ।

ਇਨਸਾਨ ਦੇਸ਼ ਕੌਮ ਨੂੰ ਦੇਂਦੇ ਉਹ ਜ਼ਿੰਦਗੀ
ਲੈਂਦੇ ਨੇ ਜੋ ਇਹ ਜ਼ਿੰਦਗੀ ਖੰਡੇ ਦੀ ਧਾਰ ਤੋਂ।

ਜਨਮੇ ਜੇ ਨਾਰ ਨਾਰ ਨੂੰ, ਉਸਦਾ ਕਸੂਰ ਕੀ?
ਨਰ ਵੀ ਤਾਂ ਹੈ ਇਹ ਜੰਮਦਾ ਓਸੇ ਹੀ ਨਾਰ ਤੋਂ।

ਬੁਜ਼ਦਿਲ ਕਮੀਨ ਹਉਂ 'ਚ ਲੁੱਟਦਾ ਤੇ ਤੜਪਦਾ
ਰਹਿੰਦਾ ਹੈ ਦੂਰ ਦੂਰ ਉਹ ਅੰਮ੍ਰਿਤ ਫੁਹਾਰ ਤੋਂ।

ਸੇਵਾ ਦਾ ਚਾਅ ਹੈ ਜੇਸ 'ਚ ਪਿੱਠ ਨਾ ਉਹ ਮੋੜਦਾ
ਚੁੱਕਦਾ ਹੈ ਭਾਰ ਦੀਨ ਦਾ ਡਰਦਾ ਨਾ ਭਾਰ ਤੋਂ।

ਚੜ੍ਹਦੀ ਕਲਾ ਹੈ ਜੇਸ ਨੇ ਬਖਸ਼ੀ ਇਹ 'ਕੈਲਵੀ'
ਭੁੱਲੀਂ ਨਾ ਰਾਤ ਦਿਨ ਤੂੰ ਉਸਦੀ ਨੁਹਾਰ ਨੂੰ।

(੨)

(ਮਫਊਲ, ਫਾਇਲਾਤ, ਮੁਫਾਈਲ ਫਾਇਲੁਨ)
ਬਹਿਰ (ਮੁਜ਼ਾਰਿਆ ਮੁਸੱਮਨ ਅਖ਼ਰਬ ਅਕਫੂਫ ਮਹਿਜ਼ੂਫ)

ਜੀਵਨ ਕਿਤਾਬ ਖੋਲ੍ਹ ਕੇ ਅਰਥਾਂ ਨੂੰ ਪੜ੍ਹਦਿਆਂ
ਸ਼ਬਦਾਂ 'ਚੋਂ ਢੂੰਡ ਭਾਲ ਕੇ ਮਹਿਕਾਂ ਨੂੰ ਫੜਦਿਆਂ।
ਮੈਨੂੰ ਕਿਹਾ ਹਯਾਤ ਨੇ ਸ਼ੀਸ਼ਾਂ 'ਚ ਖ਼ੂਨ ਪਾ
ਤੇਰੀ ਮਨੂਰ ਜਿੰਦ ਨੂੰ ਸੋਨੇ 'ਚ ਮੜ੍ਹਦਿਆਂ।
ਪੈਂਦੀ ਫੁਹਾਰ ਮਹਿਲ 'ਚ ਥਾਨੂੰ ਹੈ ਲਾਭ ਕੀ?
ਬਿਰਛਾਂ ਕਿਹਾ ਚੀਕ ਕੇ ਅਗਨੀ 'ਚ ਸੜਦਿਆਂ।
ਜੀਵਨ 'ਚ ਪੈਰ ਪੈਰ ਤੇ ਹੁੰਦੇ ਨੇ ਹਾਦਸੇ
ਡਰਦਾ ਬਸ਼ਰ ਹੈ ਮੌਤ ਦੇ ਵਿਹੜੇ 'ਚ ਵੜਦਿਆਂ
ਆਇਆ ਸਮਾਂ ਕਿ ਧਰਤ ਤੇ ਤੁਰਨਾ ਮੁਹਾਲ ਹੈ
ਥੱਕੇ ਕਦਮ ਪਹਾੜ ਤੇ ਨਾ ਸੀ ਇਹ ਚੜ੍ਹਦਿਆਂ।
ਪੰਛੀ ਗਗਨ 'ਚ ਯਾਰ ਜੁ ਤਾਰਾ ਸੀ ਜਾਪਦਾ
ਢੱਠਾ ਧਰਾ ਤੇ ਆਣ ਕੇ ਖੰਭਾਂ ਦੇ ਝੜਦਿਆਂ
ਕਰਨਾ ਸੀ ਨੂਰ ਜਿਸਨੇ ਉਹ ਅੱਖਰ ਨਾ ਲਿਖ ਸਕੇ
ਲੰਘਿਆ ਸਮਾਂ ਹਜ਼ੂਰ ਇਹ ਕਲਮਾਂ ਹੀ ਘੜਦਿਆਂ।
ਦਾਣਾ ਨਹੀਂ ਹੈ ਇਕ ਵੀ ਪੱਲੇ 'ਚ 'ਕੈਲਵੀ'
ਲੰਘੀ ਬੇਕਾਰ ਜ਼ਿੰਦਗੀ ਤੋਹਾ ਨੂੰ ਛੜਦਿਆਂ।

*੧੧੮/੫ ਗੁਰੂ ਅਰਜਨ ਦੇਵ ਨਗਰ,*
*ਫਿਰੋਜ਼ਪੁਰ ਸ਼ਹਿਰ ੧੫੨੦੦੨*
*ਮੋ-੯੮੭੮੩੮੧੪੭੪*

## ਗ਼ਜ਼ਲ

*—ਰਣਜੀਤ ਆਜ਼ਾਦ ਕਾਂਝਲਾ (ਲੈਕ. ਪੰਜਾਬੀ)*

ਵਿਚ ਥਲਾਂ ਦੇ ਕੂਕੇ ਸੱਸੀ ਸੁਣੇ ਨਾ ਕੋਈ ਪੁਕਾਰ।
ਕੌਣ ਕਿਸੇ ਲਈ ਸ਼ਾਹਦੀ ਭਰਦੀ ਮੱਚੀ ਹਾਹਾਕਾਰ।
ਸੱਚ ਦਾ ਸੌਦਾ ਕਰਨ ਲਈ ਜੋ ਆਪਣੇ ਘਰ ਤੋਂ ਟੁਰਿਆ,
ਕੂੜ-ਮੰਡੀ ਦਾ ਦਰ ਓਸ ਤੋਂ ਹੋ ਨਾ ਸਕਿਆ ਪਾਰ।
ਔਹ ਬੇਦੋਸ਼ਾ ਮਾਂ ਦਾ ਜਾਇਆ ਕੀਤਾ ਨਜ਼ਰੋਂ ਓਹਲੇ,
ਸਕੇ-ਸਬੰਧੀ ਹੋ ਇਕੱਠੇ ਕਰ ਸਕਦੇ ਨਾ ਸਸਕਾਰ।
ਮਾਰ-ਧਾੜ ਦਾ ਫਲ ਹਮੇਸ਼ਾ ਕਦੇ ਨਹੀਂ ਚੰਗਾ ਹੁੰਦਾ,
ਕਿਸੇ ਡੰਗੋਰੀ, ਬਿੰਦੀ ਕਿਸੇ ਦਾ ਉਜੜ ਗਿਆ ਸੰਸਾਰ।
ਹੈ ਘ੍ਰਿਣਾ ਦਾ ਹਨੇਰਾ ਸੰਘਣਾ ਦੂਰ ਕਰੋ ਰਲ ਸਾਰੇ,
ਦੀਪ ਜਗਾ ਕੇ ਸੋਝੀ ਵਾਲੇ ਸਭ ਦੂਰ ਕਰੋ ਅੰਧਕਾਰ।
ਈਰਖਾ ਰੂਪੀ ਅਗਨੀ 'ਚ ਸੜ ਦੇਹ ਦਾ ਕਰੋ ਨਾ ਨਾਸ,
ਪ੍ਰੀਤ-ਪਰੁੱਚੀ ਦੁਨੀਆ ਦੇ ਵਿਚ ਰੱਜ ਰੱਜ ਕਰੋ ਪਿਆਰ!
ਵਿਚ ਚੰਗਿਆਈ ਭਲਾ ਹੀ ਹੁੰਦਾ ਕਰ ਵੇਖੋ ਇਹ ਕਾਰ,
ਦਾਤਾਂ ਬਖਸ਼ੇ ਕਦੇ ਨਾ ਥੱਕੇ ਉਹ ਸੱਚਾ ਕਰਤਾਰ!
ਕਿਰਤ ਕਮਾਈ ਕਰਕੇ ਜਿਹੜੇ ਕਰਦੇ ਦਿਹੁੰ ਗੁਜ਼ਾਰ,
ਮਨ ਦੀ ਹੋਏ ਤਸੱਲੀ ਪੂਰੀ ਪ੍ਰਭੂ ਦਾ ਪਾ ਕੇ ਪਿਆਰ!
'ਆਜ਼ਾਦ' ਸੋਚ ਤੇ ਹੰਝੂ ਕੇਰੇ ਦਰ ਤੇ ਖੜੀ ਗੁਲਾਮੀ,
ਸੱਚ ਹਮੇਸ਼ਾ ਕੌੜਾ ਹੁੰਦਾ ਪਿਆ ਜਾਣੇ ਕੁਲ ਸੰਸਾਰ!

*ਆਜ਼ਾਦ ਸਟਰੀਟ,*
*ਸ਼ਿਵਪੁਰੀ, ਧੂਰੀ (ਸੰਗਰੂਰ)*
*ਸੰਥ-੯੦੪੧੭੪੮੨੪੧*



Namdhari Elibrary NamdhariElibrary@gmail.com

# ਵਿਸਰ ਰਹੀ ਪੰਜਾਬੀ ਕਲਾ ਅਤੇ ਕਲਾਕਾਰ

*—ਰੁਪਿੰਦਰ ਕੌਰ 'ਰੂਪ'*

ਅੱਜ ਸਾਡੀ ਜ਼ਿੰਦਗੀ ਬਹੁਤ ਰੁਝੇਵੇਂ ਭਰੀ ਹੈ, ਹਰ ਪਾਸੇ ਕਾਹਲ ਅਤੇ ਛਟਪਟਾਹਟ ਨਜ਼ਰ ਆਉਂਦੀ ਹੈ। ਇਝ ਜਾਪਦਾ ਹੈ ਕਿ ਕਿਸੇ ਕੋਲ ਇੰਨਾ ਵਕਤ ਹੀ ਨਹੀਂ ਰਿਹਾ ਕਿ, ਉਹ ਆਪਣੇ ਅੰਦਰਲੇ ਕਲਾਕਾਰ ਨੂੰ ਪਹਿਚਾਣ ਕੇ ਆਪਣੀ ਕਲਾ ਨੂੰ ਦੂਜਿਆਂ ਸਾਹਮਣੇ ਪੇਸ਼ ਕਰ ਸਕੇ। ਭਾਵੇਂ ਕਿ 'ਕਲਾ' ਸ਼ਬਦ ਦੀ ਵਰਤੋਂ ਵਿਸ਼ਾਲ ਅਰਥਾਂ ਵਿਚ ਕੀਤੀ ਜਾਂਦੀ ਹੈ, ਪਰ ਇੱਥੇ ਜਿਸ ਕਲਾ ਬਾਰੇ ਅਸੀਂ ਚਰਚਾ ਕਰ ਰਹੇ ਹਾਂ, ਉਹ ਹੈ 'ਸ਼ਿਲਪ ਕਲਾ'।

ਸ਼ਿਲਪ ਕਲਾ ਪੁਰਾਤਨ ਸਮੇਂ ਵਿਚ ਆਪਣੀ ਇਕ ਵੱਖਰੀ ਹੋਂਦ ਰੱਖਦੀ ਸੀ। ਇਹ ਕੱਪੜੇ, ਗਹਿਣੇ, ਬਰਤਨ ਤੇ ਗੁੱਡੀਆਂ ਬਣਾਉਣ ਨੂੰ ਆਪਣੇ ਕਲੇਵੇ ਵਿਚ ਲੈ ਲੈਂਦੀ ਸੀ। ਪੰਜਾਬ ਦਾ ਸਭਿਆਚਾਰਕ ਵਿਰਸਾ ਵੀ ਇੱਥੋਂ ਦੀ ਲੋਕ-ਕਲਾ ਦੀਆਂ ਵੱਖ-ਵੱਖ ਪਰੰਪਰਾਵਾਂ ਸਦਕਾ ਬਹੁਤ ਅਮੀਰ ਹੈ। ਇਸ ਵਿਚ ਕਢਾਈ, ਬੁਣਾਈ, ਖੁਣਨ ਕਲਾ, ਕੰਧ ਚਿੱਤਰ, ਮੂਰਤਾਂ, ਬਰਤਨਸਾਜ਼ੀ, ਇਮਾਰਤਸਾਜ਼ੀ ਆਦਿ ਵਿਸ਼ੇਸ਼ ਤੌਰ 'ਤੇ ਵਰਣਨਯੋਗ ਹਨ। ਭਾਵੇਂ ਕਿ ਅਸੀਂ ਇਸ ਅਮੀਰ ਪਰੰਪਰਾ 'ਤੇ ਮਾਣ ਮਹਿਸੂਸ ਕਰਦੇ ਹਾਂ, ਪਰ ਇਸਨੂੰ ਸਾਂਭਣ ਲਈ ਕੋਈ ਸੁਹਿਰਦ ਯਤਨ ਕਰਨ ਦੀ ਥਾਂ, ਇਸਨੂੰ ਸਭਿਆਚਾਰਕ ਮੇਲਿਆਂ ਵਿਚ ਪ੍ਰਦਰਸ਼ਿਤ ਕਰਕੇ ਸਾਂਭਣ ਦਾ ਵਿਖਾਵਾ ਜ਼ਰੂਰ ਕਰਦੇ ਹਾਂ।

ਉਹ ਵੀ ਸਮੇਂ ਸਨ ਜਦੋਂ ਔਰਤਾਂ ਨਿਰਜਿੰਦ ਮਿੱਟੀ ਨੂੰ ਹੱਥ ਵਿਚ ਲੈ ਉਸਨੂੰ ਇਕ ਮਨਮੋਹਕ ਆਕਾਰ ਵਿਚ ਘੜ ਕੇ ਉਸ ਵਿਚ ਰੂਹ ਫੂਕ ਦਿੰਦੀਆਂ ਸਨ। ਇਹ ਮਿੱਟੀ ਜਿੱਥੇ ਨਿਆਣਿਆਂ ਲਈ ਖੇਡਣ ਦਾ ਵਸੀਲਾ ਬਣਦੀ, ਉਥੇ ਹੀ ਰਸੋਈ ਦੇ ਭਾਂਡਿਆਂ ਦਾ ਜੁਗਾੜ ਵੀ ਬਣ ਜਾਂਦੀ।

ਇਵੇਂ ਹੀ ਟੋਕਰੀਆਂ, ਬੋਹੀਏ, ਛਿੱਕੂ, ਇੰਨੂ, ਮੰਜੇ, ਪੀੜ੍ਹੀਆਂ, ਦਰੀਆਂ, ਮੂੜ੍ਹੇ, ਚਟਾਈਆਂ, ਚਿੱਕਾਂ ਆਦਿ ਬੁਣਨਾ ਪੰਜਾਬੀਆਂ ਦੀ ਜ਼ਿੰਦਗੀ ਦਾ ਇਕ ਅਹਿਮ ਹਿੱਸਾ ਹੋਇਆ ਕਰਦਾ ਸੀ। ਇਹਨਾਂ ਵਸਤੂਆਂ ਦਾ ਨਿਰਮਾਣ ਲੋਕ ਆਪ ਹੀ ਜ਼ਰੂਰਤ ਦੇ ਹਿਸਾਬ ਨਾਲ ਕਰ ਲਿਆ ਕਰਦੇ ਸਨ। 'ਸਣ' ਅਤੇ 'ਵਾਣ' ਤੋਂ ਟੋਕਰੀਆਂ ਤੇ ਹੋਰ ਚੀਜ਼ਾਂ ਬਣਾਈਆਂ ਜਾਂਦੀਆਂ ਸਨ। ਪਿੰਡਾਂ ਦੀਆਂ ਸੁਆਣੀਆਂ ਨੂੰ ਇਨ੍ਹਾਂ ਕੰਮਾਂ ਵਿਚ ਖਾਸ ਮੁਹਾਰਤ ਹੋਇਆ ਕਰਦੀ ਸੀ। ਇਵੇਂ ਹੀ ਕੱਤਣੀਆਂ, ਛਿੱਕੂ, ਬੋਹੀਏ ਤੇ ਮੂੜ੍ਹੇ ਆਦਿ ਬਣਾਉਣ ਦੀ ਵਿਧੀ ਬੜੀ ਕਲਾਤਮਕ ਸੀ। ਕਾਨਿਆਂ ਤੋਂ ਚਿਕਾਂ, ਮੂੜ੍ਹੇ, ਛੱਜ, ਟੋਕਰੀਆਂ ਛਿੱਕੂ ਆਦਿ ਬਣਾਏ ਜਾਂਦੇ ਰਹੇ ਹਨ। ਘਰੇਲੂ ਵਰਤੋਂ ਦੀਆਂ ਵਸਤੂਆਂ ਬਣਾਉਣ ਲਈ ਬੱਗੜ, ਭੱਬਰ, ਦਿੱਬ, ਦੱਬ, ਮੁੰਜ, ਕਾਨੇ, ਪੱਛੀ, ਤੂੜੀ, ਘਾਹ ਦੀ ਵਰਤੋਂ ਕੀਤੀ ਜਾਂਦੀ ਰਹੀ ਹੈ। 'ਮੁੰਜ' ਤੋਂ 'ਵਾਣ' ਬਣਦਾ ਸੀ, ਜਿਸ ਨਾਲ ਮੰਜੇ ਪੀੜ੍ਹੀਆਂ ਬੁਣੇ ਜਾਂਦੇ ਰਹੇ ਹਨ। ਖੂਹ ਦੀ ਮਾਹਲ ਬਣਾਉਣ ਲਈ ਛਿੱਕੂ, ਕੁੱਪ ਆਦਿ ਬੰਨ੍ਹਣ ਲਈ ਵੀ ਮੁੰਜ ਦੀ ਵਰਤੋਂ ਹੁੰਦੀ ਹੈ।

ਭਾਵੇਂ ਕਿ ਵਸਤਾਂ ਦੀ ਵਰਤੋਂ ਅੱਜ ਦੇ ਮਾਡਰਨ ਕਹਾਉਣ ਵਾਲੇ ਘਰਾਂ ਵਿਚ ਘਟ ਰਹੀ ਹੈ ਤੇ ਬਜ਼ਾਰੂ ਚੀਜ਼ਾਂ ਦਾ ਪ੍ਰਭਾਵ ਵਧ ਗਿਆ ਹੈ, ਪਰ ਫਿਰ ਵੀ ਸ਼ਹਿਰਾਂ ਦੇ ਬਾਹਰ ਤੇ ਨਹਿਰਾਂ ਦੇ ਕੰਢਿਆਂ ਤੇ ਇਹ ਟੱਪਰੀਵਾਸ ਲੋਕ ਅਜੇ ਵੀ ਇਹਨਾਂ ਵਿਚੋਂ ਕੁੱਝ ਕਲਾਵਾਂ ਨੂੰ ਬਚਾ ਕੇ ਆਪਣਾ ਪੇਟ ਪਾਲ ਰਹੇ ਹਨ।

ਫੁਲਕਾਰੀ ਵੀ ਪੰਜਾਬੀ ਸਮਾਜ ਵਿਚ ਮਮਤਾ, ਅਸੀਸ ਤੇ ਸੁਹਾਗ ਦਾ ਚਿੰਨ੍ਹ ਮੰਨੀ ਜਾਂਦੀ ਹੈ। ਇਹ ਕਿਸੇ ਮੁਟਿਆਰ ਲਈ ਕੀਮਤੀ ਸੌਗਾਤ ਹੈ। ਪੁਰਾਤਨ ਸਮਿਆਂ ਵਿਚ ਤ੍ਰਿਵਣਾਂ ਵਿਚ ਨਾ ਸਿਰਫ ਚਰਖੇ ਕੱਤੇ ਜਾਂਦੇ ਰਹੇ ਹਨ, ਸਗੋਂ ਅਜਿਹੇ ਮੌਕਿਆਂ 'ਤੇ ਰਲ ਮਿਲਕੇ ਕਸੀਦਾ ਕੱਢਣ ਦਾ ਵੀ ਰਿਵਾਜ ਸੀ। ਪੁਰਾਤਨ ਪੰਜਾਬ ਵਿਚ ਸਰਵੋਤਮ ਫੁਲਕਾਰੀਆਂ ਅਤੇ ਬਾਗ ਦਾ ਨਿਰਮਾਣ ਪਿਸ਼ਾਵਰ, ਸਿਆਲਕੋਟ, ਜੇਹਲਮ, ਰਾਵਲਪਿੰਡੀ, ਅੰਮ੍ਰਿਤਸਰ, ਲੁਧਿਆਣਾ ਅਤੇ ਪੁਰਾਤਨ ਰਿਆਸਤਾਂ ਪਟਿਆਲਾ, ਨਾਭਾ, ਜੀਂਦ, ਫਰੀਦਕੋਟ ਅਤੇ ਕਪੂਰਥਲਾ ਵਿਚ ਹੋਇਆ ਕਰਦਾ ਸੀ। ਭਾਵੇਂ ਕਿ ਇਹਨਾਂ ਫੁਲਕਾਰੀਆਂ ਦੀ ਵਰਤੋਂ ਆਮ ਜਨ-ਜੀਵਨ ਵਿਚ ਘਟ ਗਈ ਹੈ, ਪਰ ਫਿਰ ਵੀ ਇਹਨਾਂ ਦਾ ਨਿਰਮਾਣ ਹੋ ਰਿਹਾ ਹੈ ਤੇ ਵਪਾਰੀ ਵਰਗ ਦੇ ਲੋਕ ਇਹਨਾਂ ਦਾ ਨਿਰਮਾਣ ਆਮ ਲੋਕਾਂ ਤੋਂ ਕਰਵਾ ਕੇ ਵੱਧ ਮੁਨਾਫਾ ਕਮਾਉਂਦੇ ਹਨ।

ਇਉਂ ਕਲਾ ਅਤੇ ਕਲਾਕਾਰ ਦੋਵੇਂ ਹੀ ਦਮ ਤੋੜ ਰਹੇ ਹਨ। ਕਲਾ ਸਿਰਫ ਫੈਸ਼ਨ ਪ੍ਰਸਤੀ ਦਾ ਮਾਧਿਅਮ ਬਣ ਕੇ ਆਪਣੀ ਮਹਿੰਗੀ ਤੋਂ ਮਹਿੰਗੀ ਬੋਲੀ ਤਾਂ ਲਗਾ ਰਹੀ ਹੈ, ਪਰ ਇਸਦਾ ਫਾਇਦਾ ਚੰਦ ਕੁ ਅਮੀਰ ਲੋਕਾਂ ਨੂੰ ਹੁੰਦਾ ਹੈ। ਜੋ ਆਮ ਕਲਾਕਰ ਦੀ ਕਿਰਤ ਨੂੰ ਬਹੁਤ ਹੀ ਖਾਸ ਬਣਾ ਕੇ ਨਿਲਾਮ ਕਰ ਦਿੰਦੇ ਹਨ। ਪਰ ਫਿਰ ਵੀ ਇਸ ਦਮ ਤੋੜ ਰਹੀ ਕਲਾ ਨੂੰ ਬਚਾਉਣ ਦੀ ਲੋੜ ਹੈ।

*ਪੰਜਾਬੀ - ਲੈਕਚਰਾਰ*
*ਐਸ. ਡੀ. ਐਮ. ਕਾਲਜ ਫਾਰ ਵੂਮੈਨ ਲੋਪੋਂ*
*ਹਾਊਸ ਨੰਬਰ 29/46 ਗਲੀ ਨੰ.- 9*
*ਸਟੇਡੀਅਮ ਰੋਡ, ਮੋਗਾ- 14200*
*ਮੋ. 94639-18452*



Namdhari Elibrary NamdhariElibrary@gmail.com

# ਸੇਠ ਸੰਤੋਖ ਸਿੰਘ ਚਾਵਲਾ

*—ਜਗਦੀਸ਼ ਸਿੰਘ ਵਰਿਆਮ*



ਇਕ ਦਿਨ ਅਚਾਨਕ ਟੈਲੀਫੋਨ ਦੀ ਘੰਟੀ ਵੱਜੀ। ਫੋਨ ਚੁੱਕਿਆ ਤਾਂ ਟੁੱਟਦੀ ਆਵਾਜ਼ ਵਿਚ ਬੋਲਣ ਵਾਲੇ ਨੇ ਦੱਸਿਆ ਕਿ ਮੈਂ ਤਰਲੋਕ ਸਿੰਘ ਚਾਵਲਾ ਬੋਲ ਰਿਹਾ ਹਾਂ। ਬਹੁਤ ਲੰਬੇ ਸਮੇਂ ਬਾਦ ਇਹ ਆਵਾਜ਼ ਸੁਣੀ ਸੀ, ਪਰ ਪਛਾਣ ਲਈ। ਓਹੋ ਤੁਸੀਂ ਸੇਠ ਜੀ ਬੋਲ ਰਹੇ ਹੋ! ਮੇਰਾ ਅੰਦਾਜ਼ਾ ਠੀਕ ਸੀ। ਸੇਠ ਤਰਲੋਕ ਸਿੰਘ ਚਾਵਲਾ ਭਾਰਤ ਅਤੇ ਥਾਈਲੈਂਡ ਦੀ ਪ੍ਰਸਿੱਧ ਹਸਤੀ, ਦਿੱਲੀ ਤੋਂ ਹੀ ਬੋਲ ਰਹੇ ਸਨ। ਉਹਨਾਂ ਦਾ ਫੋਨ ਕਰਨ ਦਾ ਕਾਰਨ ਸੀ ਵਰਿਆਮ ਵਿਚ ਛੱਪੀਆਂ ਕੁਝ ਸਤਰਾਂ "ਇਕ ਦੋ ਤੀਨ"...ਬਲਦੇਵ ਮਾਧੋਪੁਰੀ ਦੀਆਂ ਇਹਨਾਂ ਸਤਰਾਂ ਵਿਚ ਤਿੰਨ ਬੁੱਢਿਆਂ ਦਾ ਜ਼ਿਕਰ ਸੀ ਜਿਨ੍ਹਾਂ ਨੂੰ ਉੱਠਣ ਵਿਚ ਮੁਸ਼ਕਲ ਆ ਰਹੀ ਸੀ। ਕਿਉਂਕਿ ਇਹਨਾਂ ਵਿਚ ਇਕ 'ਬੁੱਢਾ' ਜਗਦੀਸ਼ ਸਿੰਘ ਵਰਿਆਮ ਵੀ ਸੀ ਇਸ ਵਾਸਤੇ ਸੇਠ ਜੀ ਦੀ ਫਿਕਰਮੰਦੀ ਵਾਜਬ ਸੀ। ਸੇਠ ਜੀ ਦੀ ਪ੍ਰਸਿੱਧ ਨਾਮਧਾਰੀ ਹਸਤੀ ਵਜੋਂ ਸੰਸਾਰ ਵਿਚ ਧਾਂਕ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਅਨਿਨ ਸੇਵਕ, ਚੌਰੀ ਬਰਦਾਰ, ਸਰਵੇ ਸਰਵਾ ਅਤੇ ਹੋਰ ਬਹੁਤ ਕੁਝ ਰਹੇ ਹਨ। ਦਿੱਲੀ ਵਿਚ ਆਪ ਦੀ ਕੋਠੀ ਵਿਚ ਸਦਾਵਰਤ ਲੰਗਰ ਚੱਲਦਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਾਧ ਸੰਗਤ ਦਾ ਡੇਰਾ ਇਹਨਾਂ ਦੇ ਗ੍ਰਹਿ ਵਿਖੇ ਹੁੰਦਾ ਸੀ। ਦੇਸ਼ ਵਿਦੇਸ਼ ਦੀਆਂ ਵੱਡੀਆਂ ਛੋਟੀਆਂ ਹਸਤੀਆਂ, ਸਰਕਾਰੀ ਗੈਰਸਰਕਾਰੀ, ਸਿਆਸੀ ਸਮਾਜੀ ਨੇਤਾ, ਕਲਾਕਾਰ, ਲੇਖਕ ਸੰਪਾਦਕ, ਸਭ ਦਾ ਕੇਂਦਰ ਸੇਠ ਤਰਲੋਕ ਸਿੰਘ ਜੀ ਦਾ ਨਿਵਾਸ ਅਸਥਾਨ ਹੁੰਦਾ ਸੀ।

ਇਕ ਵਾਰ ਉਹਨਾਂ ਦੇ ਫਾਰਮ ਗੁੜਗਾਓਂ ਤੇ ਯਾਦਗਾਰੀ ਵਿਦਿਆਕ ਸੰਮੇਲਨ ਹੋਇਆ ਤਾਂ ਕਈ ਦਿਨ ਨੌਜਵਾਨਾਂ ਨੇ ਉਹਨਾਂ ਦੇ ਤਾਲਾਬ 'ਚ ਇਸ਼ਨਾਨ ਦਾ ਆਨੰਦ ਮਾਣਿਆ। ਇਸ ਤਲਾਅ ਦੇ ਕੰਢੇ ਤੇ ਨਾਯਾਬ ਸੰਗੀਤ ਸੰਮੇਲਨ ਹੋਇਆ। ਸੇਠ ਤਰਲੋਕ ਸਿੰਘ ਜੀ ਨਾਲ ਸਾਡੀਆਂ ਅਨੇਕਾਂ ਯਾਦਾਂ ਜੁੜੀਆਂ ਪਈਆਂ ਹਨ।

ਜਦੋਂ ੧੯੭੬ ਵਿਚ ਵਰਿਆਮ ਦਾ ਪਹਿਲਾ ਸਾਲ ਪੂਰਾ ਹੋਇਆ ਤਾਂ ਅਸੀਂ ਇਸ ਸਾਲ ਦੇ ਪਰਚਿਆਂ ਦੀ ਜਿਲਦ ਨੰਬਰ ਇਕ ਸਤਿਗੁਰੂ ਜੀ ਤੋਂ ਬਾਦ ਸੇਠ ਜੀ ਨੂੰ ਭੇਟ ਕੀਤੀ। ਇਸ ਗੱਲ ਦੀ ਕਦਰਦਾਨੀ ਵਜੋਂ ਮਾਸਟਰ ਨਿਹਾਲ ਸਿੰਘ ਜੀ ਰਾਹੀਂ ਇਕ ਹਜ਼ਾਰ ਰੁਪਏ ਦੀ ਰਾਸ਼ੀ ਉਹਨਾਂ ਵਰਿਆਮ ਨੂੰ ਭੇਜੀ ਸੀ। ਵਰਿਆਮ ਨਾਲ ਸੇਠ ਜੀ ਦਾ ਸਨੇਹ ਬਣਿਆ ਰਿਹਾ। ਸੇਠ ਜੀ ਦੇ ਘਰੋਂ ਬੀਬੀ ਹਰਮਿੰਦਰ ਕੌਰ ਦੇ ਬੇਵਕਤ ਚਲਾਣੇ ਬਾਦ ਵਰਿਆਮ ਦਾ ਵਿਸ਼ੇਸ਼ ਅੰਕ ਵੀ ਪ੍ਰਕਾਸ਼ਤ ਹੋਇਆ ਅਤੇ ਇਹ ਸਿਲਸਲਾ ਬਾਦ ਵਿਚ ਵੀ ਚਲਦਾ ਰਿਹਾ।

ਸਮਾਂ ਆਪਣੀ ਚਾਲ ਚਲਦਾ ਰਿਹਾ ਤੇ ਬਦਲਦਾ ਵੀ ਰਿਹਾ। ਕਈ ਸਾਲਾਂ ਤੋਂ ਸੇਠ ਜੀ ਦੇ ਦਰਸ਼ਨ ਨਹੀਂ ਹੋਏ। ਮੇਰਾ ਵੀ ਹਾਲ ਕਿੱਲੇ ਬੱਧੇ ਸੈਂ ਵਾਲਾ ਹੋ ਗਿਆ ਤੇ ਜਲੰਧਰੋਂ ਬਾਹਰ ਨਿਕਲਣਾ ਘਟਦਾ ਘਟਦਾ ਬੰਦ ਹੋ ਹੀ ਗਿਆ। ਕੁਦਰਤੀ ਸਾਧ ਸੰਗਤ ਨਾਲ ਮੇਲ ਜੋਲ ਘੱਟ ਗਿਆ ਪਰ ਲੋਕਾਂ ਨਾਲ ਇਕੋ ਇਕ ਸੰਪਰਕ ਵਰਿਆਮ ਬਣਿਆ ਵੀ ਰਿਹਾ ਅਤੇ ਮਜ਼ਬੂਤ ਵੀ ਹੋਇਆ। ਮੇਰੀ ਸਿਹਤ ਬਾਰੇ ਫਿਕਰਮੰਦੀ 'ਚ ਪੁਛ ਗਿੱਛ ਕਰਦੇ ਸਜਨਾਂ ਨੂੰ ਇਕ ਹੀ ਜੁਆਬ ਹੁੰਦਾ ਹੈ। ਜੇ ਮਹੀਨੇ ਬਾਦ ਵਰਿਆਮ ਤੁਹਾਡੇ ਕੋਲ ਪੁਜ ਜਾਵੇ ਤਾਂ ਸਮਝਣਾ, ਮੈਂ ਠੀਕ ਠਾਕ ਹਾਂ।

ਸੇਠ ਜੀ ਦੇ ਟੈਲੀਫੋਨ ਸੰਪਰਕ ਨੇ ਬਹੁਤ ਪੁਰਾਣੀਆਂ ਯਾਦਾਂ ਮੁੜ ਸਾਕਾਰ ਕਰ ਦਿੱਤੀਆਂ। ਇਹਦੇ ਵਿਚ ਇਕ ਦਿਲ ਚੀਰਵੀਂ ਘਟਨਾ ਵੀ ਸ਼ਾਮਲ ਸੀ। ਸਾਰੇ ਆਲੇ ਦੁਆਲੇ ਦੀਆਂ ਖਬਰਾਂ ਛਾਪਣ ਵਾਲੇ ਵਰਿਆਮ ਨੂੰ ਪਤਾ ਨਹੀਂ ਸੀ ਕਿ ਸੇਠ ਜੀ ਦਾ ਅਤਿ ਪਿਆਰਾ ਸਭ ਤੋਂ ਛੋਟਾ ਸਪੁੱਤਰ ਸੰਤੋਖ ਸਿੰਘ ਚਾਵਲਾ ਭਰ ਜਵਾਨੀ ਵਿਚ ਹੀ ਆਪਣੀ ਜੀਵਨ ਯਾਤਰਾ ਸੰਪੂਰਨ ਕਰ ਗਿਆ ਹੈ। ਸੇਠ ਤਰਲੋਕ ਸਿੰਘ ਚਾਵਲਾ ਜੀ ਦੇ ਜੀਵਨ ਵਿਚ ਇਹ ਦੂਸਰਾ ਮਾਰੂ ਝਟਕਾ ਸੀ। ਪਹਿਲਾ ਸੀ ਉਹਨਾਂ ਦੀ ਹਰਮਨ ਪਿਆਰੀ ਸੁਪਤਨੀ ਸੇਠਾਣੀ ਬੀਬੀ ਹਰਮਿੰਦਰ ਕੌਰ ਦਾ ਜੀਵਨ ਦੇ ਸਿਖਰ ਵਿਚ ਹੀ ਸਦੀਵੀ ਵਿਛੋੜਾ ਅਤੇ ਹੁਣ ਬੀਬੀ ਦੇ ਲਾਲ ਦਾ ਬੇਵਕਤ ਵਿਛੋੜਾ। ਸੰਤੋਖ ਸਿੰਘ ਚਾਵਲਾ ੨੧ ਫਰਵਰੀ ੧੯੬੨ ਨੂੰ ਇਸ ਸੰਸਾਰ ਤੇ ਆਇਆ ਅਤੇ ਜਨਵਰੀ ੨੬, ੨੦੧੦ ਨੂੰ ਸੰਸਾਰ ਨੂੰ ਅਲਵਿਦਾ ਕਹਿ ਗਿਆ। ਇਸ ਤਰ੍ਹਾਂ, ਆਪਣੇ ੪੮ ਕੁ ਸਾਲ ਦੇ ਸਰਗਰਮ ਜੀਵਨ ਵਿਚ ਉਹ ਬਹੁਤ ਪਿਆਰੀਆਂ ਪੈੜਾਂ



Namdhari Elibrary NamdhariElibrary@gmail.com

ਇਸ ਸੰਸਾਰ ਤੇ ਪਾ ਗਿਆ। ਸੰਤੋਖ ਸਿੰਘ ਦੇ ਜੁਲਾਈ ੧੯੮੨ ਵਿਚ ਬੀਬੀ ਰਾਣੀ ਨਾਲ ਅਨੰਦ ਕਾਰਜ ਦੀ ਯਾਦ ਅਜੇ ਵੀ ਤਾਜ਼ਾ ਹੈ। ਇਸ ਪਖੋਂ ਵੀ ਕਿ ਇਸੇ ਹੀ ਅਨੰਦ ਮੰਡਪ ਵਿਚ ਮੇਰੀਆਂ ਦੋ ਸਪੁੱਤਰੀਆਂ ਦਾ ਅਨੰਦ ਕਾਰਜ ਵੀ ਹੋਇਆ ਸੀ।...ਸ੍ਰੀ ਭੈਣੀ ਸਾਹਿਬ ਬੋਹੜਾਂ ਥੱਲੇ ਇਹ ਸਾਮੂਹਕ ਅਨੰਦ ਕਾਰਜ ਦਾ ਸਮਾਗਮ ਸੀ। ਇਸ ਵਿਚ ਸੰਸਾਰ ਪ੍ਰਸਿੱਧ ਸਿਤਾਰ ਵਾਦਕ ਉਸਤਾਦ ਵਲਾਇਤ ਖਾਂ ਸਾਹਿਬ ਵੀ ਸੰਗਤ ਵਿਚ ਬੈਠੇ ਸਨ। ਪ੍ਰਸਿੱਧ ਆਰਕੀਟੈਕਟ ਸ. ਗੁਰਚੈਨ ਸਿੰਘ ਫਲੌਰਾ ਨੈਰੋਬੀ ਤੋਂ ਆਏ ਸਨ। ਸੰਸਾਰਕ ਰਿਸ਼ਤੇ ਵਿਚ ਉਹ ਮੇਰੇ ਸੰਬੰਧੀ (ਕੁੜਮ) ਬਣੇ ਸਨ ਭਾਵ ਮੇਰੀਆਂ ਦੋ ਸਪੁਤਰੀਆਂ ਦੇ ਸੌਹਰਾ ਸਾਹਿਬ। ਜਦੋਂ ਸ. ਗੁਰਚੈਨ ਸਿੰਘ ਅਤੇ ਬਾਦ ਵਿਚ ਉਹਨਾਂ ਦੇ ਘਰੋਂ ਬੀਬੀ ਰਛਪਾਲ ਕੌਰ ਵੀ ਇਸ ਸੰਸਾਰ ਨੂੰ ਅਲਵਿਦਾ ਕਹਿ ਚੁਕੇ ਹਨ ਤਾਂ ਇਹ ਗੱਲਾਂ ਯਾਦਾਂ ਦੇ ਰੂਪ ਵਿਚ ਮੁੜ ਸਾਹਮਣੇ ਆ ਗਈਆਂ ਹਨ।

ਸੇਠ ਤ੍ਰਲੋਕ ਸਿੰਘ ਚਾਵਲਾ ਜੀ ਦਾ ਪਰਿਵਾਰ ਸੰਨ ੧੯੦੦ ਵਿਚ ਹੀ ਥਾਈਲੈਂਡ ਜਿਸਨੂੰ ਸਿਆਮ ਦੇਸ਼ ਵੀ ਕਿਹਾ ਜਾਂਦਾ ਸੀ ਪਹੁੰਚ ਗਿਆ ਸੀ। ਇਸ ਪਰਿਵਾਰ ਨੇ ਹੋਰ ਨਾਮਧਾਰੀ ਪਰਿਵਾਰਾਂ ਜਿਓਂ ਬਹੁਤ ਮਾਇਕ ਤਰੱਕੀ ਕੀਤੀ। ਇਹ ਵੱਖਰੀ ਕਹਾਣੀ ਹੈ। ਧਨ ਕੁਬੇਰ ਕਿਸ ਨੂੰ ਕਿਹਾ ਜਾਂਦਾ ਹੈ। ਸਾਡੇ ਸਾਹਮਣੇ ਇਹ ਪਰਿਵਾਰ ਮਿਸਾਲ ਹਨ। ਇਸਦੇ ਨਾਲ ਹੀ ਆਪਣੀ ਧਾਰਮਕ ਰਹੁ ਰੀਤ ਪਹਿਰਾਵਾ ਅਤੇ ਬੋਲੀ ਵੀ ਦੂਜੇ ਦੇਸ਼ ਵਿਚ ਕਾਇਮ ਰੱਖੀ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਬਾਅਦ ਵਿਚ ਵਰਤਮਾਨ ਨਾਮਧਾਰੀ ਪੰਥ ਪਤੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਥਾਈਲੈਂਡ ਦੇ ਦੌਰਿਆਂ ਨੇ ਓਸ ਧਰਤੀ ਵਿਚ ਸਿਖੀ ਨੂੰ ਹਰਿਆ ਭਰਿਆ ਰੱਖਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਰ ਨਾਲ ਸੇਠ ਤ੍ਰਲੋਕ ਸਿੰਘ-ਹਰਮਿੰਦਰ ਕੌਰ ਦੰਪਤੀ ਦੇ ਘਰ ਇਕ ਸਪੁੱਤਰੀ ਅਤੇ ਸਤ ਸਪੁੱਤਰ ਪੈਦਾ ਹੋਏ। ਸੰਤੋਖ ਸਿੰਘ ਚਾਵਲਾ ਸਭ ਤੋਂ ਛੋਟਾ ਬਹੁਤ ਸੁੰਦਰ ਬਹੁਤ ਪਿਆਰਾ ਅਤੇ ਲਾਡਲਾ ਬੱਚਾ ਸੀ। ਇਸਦਾ ਉਪਨਾਮ ਇਸੇ ਕਰਕੇ ਲਾਲ ਜੀ ਪ੍ਰਸਿੱਧ ਹੋਇਆ। ਲਾਲ ਜੀ ਸੰਤੋਖ ਸਿੰਘ ਦਿੱਲੀ ਦੇ ਸਲਵਾਨ ਪਬਲਿਕ ਸਕੂਲ ਅਤੇ ਗੁਰੂ ਹਰੀਕ੍ਰਿਸ਼ਨ ਪਬਲਿਕ ਸਕੂਲ ਵਿਚ ਵਿੱਦਿਆ ਪ੍ਰਾਪਤ ਕੀਤੀ। ਥਾਈਲੈਂਡ ਵਿਚ ਬੈਂਕਾਕ ਯੂਨੀਵਰਸਿਟੀ ਤੋਂ ਗ੍ਰੈਜੂਏਸ਼ਨ ਕੀਤੀ ਅਤੇ ਭਾਰਤ ਵਿਚ ਕਾਰੋਬਾਰ ਸੈਟ ਕੀਤਾ। ਸੰਤੋਖ ਸਿੰਘ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਗੂੜ੍ਹੀ ਅਕੀਦਤ ਰੱਖਦਾ ਸੀ ਅਤੇ ਆਪਣੇ ਪਿਤਾ ਸੇਠ ਤ੍ਰਲੋਕ ਸਿੰਘ ਜੀ ਤੋਂ ਬਹੁਤ ਪ੍ਰਭਾਵਤ ਸੀ ਅਤੇ ਉਹਨਾਂ ਦਾ ਆਗਿਆਕਾਰ ਮਸਾਲੀ ਸਪੁੱਤਰ ਸੀ। ਇਸ ਪਰਿਵਾਰ ਦੇ ਥਾਈਲੈਂਡ, ਭਾਰਤ ਅਤੇ ਅਮਰੀਕਾ ਵਿਚ ਕਾਰੋਬਾਰ ਸਥਾਪਤ ਹਨ ਜਿਥੇ ਇਹ ਲੋਕ ਆਪਣੇ ਵਿਵਹਾਰ ਨਾਲ ਨਾਮਧਾਰੀ ਸਿੱਖ ਸਮਾਜ ਦੇ ਨਾਲ ਨਾਲ ਭਾਰਤ ਦੇਸ਼ ਦੇ ਵੀ ਸਾਂਸਕ੍ਰਿਤਕ ਦੂਤ ਵਜੋਂ ਪ੍ਰਸਿੱਧ ਹਨ। ਹਰ ਭਾਈ ਚਾਰੇ ਨਾਲ ਮੇਲ, ਮਿਠੀ ਬੋਲੀ, ਸਾਦਗੀ ਅਤੇ ਸੁਹਿਰਦਤਾ ਇਹਨਾਂ ਦੇ ਦੈਵੀ ਗੁਣ ਹਨ। ਨਾਮ ਸਿਮਰਨ ਅਤੇ ਗੁਰਬਾਣੀ ਇਹਨਾਂ ਦਾ ਜੀਵਨ ਆਧਾਰ ਹੈ। ਇਹ ਗੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦੁਆਰਾ ਇਹਨਾਂ ਨੂੰ ਪ੍ਰਾਪਤ ਹੋਏ ਹਨ। ਸੇਠ ਸੰਤੋਖ ਸਿੰਘ ਚਾਵਲਾ ਬਹੁਤ ਸਾਰੀਆਂ ਵਪਾਰਕ ਕੰਪਣੀਆਂ ਦੇ ਚੇਅਰਮੈਨ, ਮੈਨੇਜਿੰਗ ਡਾਇਰੈਕਟਰ ਸਨ। ਸੰਸਾਰ ਪੰਜਾਬੀ ਆਰਗੇਨਾਈਜੇਸ਼ਨ (WPO) ਦੇ ਸੀਨੀਅਰ ਵਾਈਸ ਪ੍ਰੈਜ਼ੀਡੈਂਟ ਸਨ ਅਤੇ ਇਸ ਦੀ ਥਾਈਲੈਂਡ ਬ੍ਰਾਂਚ ਦੇ ਪ੍ਰਮੁੱਖ ਸਨ। ਇਸ ਸ਼ਾਖਾ ਦਾ ਉਦਘਾਟਨ ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਸ੍ਰੀ ਆਈ. ਕੇ. ਗੁਜਰਾਲ ਅਤੇ ਥਾਈਲੈਂਡ ਦੇ ਉਪ ਪ੍ਰਧਾਨ ਮੰਤਰੀ ਨੇ ਕੀਤਾ ਸੀ। ਸੰਤੋਖ ਸਿੰਘ ਥਾਈਲੈਂਡ ਅਤੇ ਭਾਰਤ ਦੀਆਂ ਅਨੇਕਾਂ ਸਮਾਜ ਸੇਵੀ ਸੰਸਥਾਵਾਂ ਵਿਚ ਸਰਗਰਮ ਸਨ।

ਸੇਠ ਸੰਤੋਖ ਸਿੰਘ ਚਾਵਲਾ ਇੰਡੋ ਥਾਈ ਦੋਸਤੀ ਐਸੋਸੀਏਸ਼ਨ ਦੇ ਮੀਤ ਪ੍ਰਧਾਨ ਸਨ। ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਵਲੋਂ ਉਹ ਪੰਜਾਬ ਪੁਤਰ ਸਨਮਾਨ ਨਾਲ ੨੦੦੭ ਵਿਚ ਨਵਾਜੇ ਗਏ ਸਨ।

ਉਹਨਾਂ ਨੂੰ ਸੰਗੀਤ ਨਾਲ ਵੀ ਖਾਸ ਲਗਾਓ ਸੀ। ਗ਼ਜ਼ਲ ਗਾਇਕੀ ਓਹਨਾਂ ਦਾ ਖਾਸ ਸ਼ੌਕ ਸੀ। ਓਹਨਾਂ ਦੀ ਇਕ ਧਾਰਮਕ ਸੀ. ਡੀ ਪ੍ਰਸਿੱਧ ਸੰਗੀਤ ਨਿਰਦੇਸ਼ਕ ਉਤਮ ਸਿੰਘ ਅਤੇ ਸੇਠ ਤ੍ਰਲੋਕ ਸਿੰਘ ਚਾਵਲਾ ਦੁਆਰਾ ਰੀਲੀਜ਼ ਕਰਨ ਦਾ ਪ੍ਰੋਗਰਾਮ ਨਿਸਚਿਤ ਸੀ ਪਰ ਅਉਰੇ ਕੀ ਅਉਰੇ ਭਈ...ਅਤੇ ਉਹ ਇਸ ਸੰਸਾਰ ਦੀ ਯਾਤਰਾ ਪਹਿਲਾਂ ਹੀ ਪੂਰੀ ਕਰ ਗਏ।

ਲਾਲ ਜੀ ਸੇਠ ਸੰਤੋਖ ਸਿੰਘ ਚਾਵਲਾ ਦਾ ਸਰੀਰ ਥਾਈਲੈਂਡ ਲਿਜਾਇਆ ਗਿਆ ਅਤੇ ਉਥੇ ਹੀ ਸਸਕਾਰ ਕੀਤਾ ਗਿਆ। ਭਾਰਤ ਵਿਚ ਵੀ ਭੋਗ ਪਾਇਆ ਗਿਆ।

ਸੇਠ ਤ੍ਰਲੋਕ ਸਿੰਘ ਜੀ ਨਾਲ ਬਹੁਤ ਵੱਡੀ ਟਰੇਜਡੀ ਹੋਈ ਹੈ ਪਰ ਉਹ ਗੁਰੂ ਆਸਰੇ ਇਸ ਮਹਾਨ ਦੁਖਾਂਤ ਨੂੰ ਵੀ ਝਲਣ ਵਿਚ ਸਮਰਥ ਸਾਬਤ ਹੋਏ ਹਨ।

ਵਿਛੜੀ ਜੀਵ ਆਤਮਾ ਦੀ ਸਦਗਤੀ ਲਈ ਅਰਦਾਸ ਕਰਦੇ ਹੋਏ ਅਸੀਂ ਸੇਠ ਪਰਿਵਾਰ ਨਾਲ ਸੰਵੇਦਨਾ ਪ੍ਰਗਟ ਕਰਦੇ ਹੋਏ ਇਹ ਅਰਦਾਸ ਕਰਦੇ ਹਾਂ ਕਿ ਸਤਿਗੁਰੂ ਉਹਨਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।



Namdhari Elibrary NamdhariElibrary@gmail.com

# ਸੰਤ ਕੰਵਲਜੀਤ ਸਿੰਘ ਚਾਨਾ

*—ਸੁਰਜੀਤ ਸਿੰਘ ਜੀਤ ਲੰਡਨ*

ਮਨੁੱਖਾ ਜੀਵਨ ਸੁਭਾਵਕ ਹੀ ਇਕ ਭਾਈਚਾਰਕ ਸਮਾਜਿਕ ਜੀਵਨ ਹੈ ਪ੍ਰੰਤੂ ਗੁਰਬਾਣੀ ਦੇ ਕਥਨ ਅਨੁਸਾਰ "ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ॥" ਮਨੁਖ ਨੇਕ ਸੰਗਤ ਕਰਕੇ ਅਤੇ ਗੁਰਮਤਿ ਨਾਲ ਜੁੜੇ ਪਰਿਵਾਰ ਵਿਚ ਜਨਮ ਲੈ ਕੇ ਉਹ ਸਮਾਜਿਕ ਤੇ ਧਾਰਮਿਕ ਤਰੱਕੀ ਵਿਚ ਅਦੁੱਤੀਆਂ ਪ੍ਰਾਪਤੀਆਂ ਕਰ ਲੈਂਦਾ ਹੈ। ਕਮਲਜੀਤ ਸਿੰਘ ਚਾਨਾ ਜੀ ਦਾ ਜਨਮ ਸੰਤ ਬਾਵਾ ਸਿੰਘ ਚਾਨਾ ਜੀ ਦੇ ਗ੍ਰਿਹ ਵਿਖੇ ਮਾਤਾ ਸੁਰਜੀਤ ਕੌਰ ਜੀ ਦੀ ਕੁਖੋਂ ਹੋਇਆ। ਇਸ ਪਰਿਵਾਰ ਨੂੰ ਰਾਗੀ ਭਗਤ ਸਿੰਘ ਜੀ (ਭੋਜੋਵਾਲ) ਪਾਸੋਂ ਕਸੂਮੋ (ਅਫਰੀਕਾ) ਸ਼ਹਿਰ ਵਿਚ ਰਹਿੰਦਿਆਂ ਸੰਗੀਤ ਦੀ ਲਗਨ ਲੱਗੀ ਸੀ। ਸੰਤ ਬਾਵਾ ਸਿੰਘ ਜੀ ਕਸੂਮੋਂ ਨਦੀ ਕਿਨਾਰੇ ਬੈਠ ਸੰਤ ਪੂਰਨ ਸਿੰਘ ਕਰੀਚੋ ਵਾਲਿਆਂ ਦੇ ਨਾਲ ਭਜਨ ਬੰਦਗੀ ਅਤੇ ਤਪੱਸਿਆ ਕਰਦੇ ਰਹੇ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਫਰੀਕਾ ਦੇ ਪਹਿਲੇ ਦੌਰੇ ਸਮੇਂ ਆਪ ਜੀ ਕਸੂਮੋ ਲੈ ਕੇ ਗਏ। ਮਾਤਾ ਸੁਰਜੀਤ ਕੌਰ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਸੁਆਗਤ ਵਿਚ ਇਕ ਸ਼ਬਦ : "ਸਫਲ ਹੋਵੇ ਦੁਰਲਭ ਦੇਹੀ...." ਦਾ ਗਾਇਨ ਕਰ ਅਭੀਨੰਦਨ ਕੀਤਾ। ਸੰਤ ਬਾਵਾ ਸਿੰਘ ਜੀ ਸੰਤ ਮਿਹਰਬਾਨ ਸਿੰਘ ਨੂੰ ਕਸੂਮੋ ਆਪਣੇ ਪਾਸ ਲੈ ਕੇ ਗਏ। ਇਹ ਤ੍ਰਿਵੈਣੀ ਬਹੁਤ ਹੀ ਭਜਨੀਕ ਅਤੇ ਗੁਰਮਤਿ ਵਿਚ ਦ੍ਰਿੜ ਗੁਰਸਿਖ ਸਨ ਜਿਨ੍ਹਾਂ ਨੇ ਉਥੇ ਬਹੁਤ ਸਾਰੇ ਮਨਮੁਖਾਂ ਨੂੰ ਗੁਰਸਿਖੀ ਵਲ ਪ੍ਰੇਰਿਆ। ਮਾਤਾ ਸੁਰਜੀਤ ਕੌਰ ਦਾ ਸੰਗੀਤ, ਗੁਰਬਾਣੀ ਕੀਰਤਨ ਵਿਚ ਬਹੁਤ ਰੁਝਾਣ ਸੀ ਅਤੇ ਅਗੋਂ ਬੱਚਿਆਂ ਨੂੰ ਵੀ ਇਸੇ ਵਿੱਦਿਆ ਦਾ ਦਾਨ ਤੇ ਗਿਆਨ ਦਿੱਤਾ ਹੋਇਆ ਸੀ।

ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਬਾਵਾ ਸਿੰਘ ਦੇ ਗ੍ਰਿਹ ਵਿਖੇ ਦਰਸ਼ਨ ਦੇ ਰਹੇ ਸਨ। ਸਤਿਗੁਰੂ ਜੀ ਦੇ ਘਰ ਆਉਣ ਤੋਂ ਪਹਿਲਾਂ ਹੀ ਬੀਬੀ ਸੁਰਜੀਤ ਕੌਰ ਅੰਬਾਂ ਦੀ ਟੋਕਰੀ ਲਿਆਏ ਹੋਏ ਸਨ ਪ੍ਰੰਤੂ ਕੱਚੇ ਸਮਝਦਿਆਂ ਭੇਟਾ ਨਹੀਂ ਸਨ ਕੀਤੇ। ਜਦੋਂ ਸਚੇ ਪਾਤਸ਼ਾਹ ਜੀ ਨੇ ਸੰਤ ਰਤਨ ਸਿੰਘ ਲਾਂਗਰੀ ਜੀ ਨੂੰ ਅੰਬ ਛਕਾਉਣ ਲਈ ਕਿਹਾ ਤਦ ਮਾਤਾ ਜੀ ਬਾਵਰੇ ਹੋਏ ਅੰਬਾਂ ਦੀ ਟੋਕਰੀ ਲੈ ਆਏ। ਸਤਿਗੁਰੂ ਜੀ ਨੇ ਇਕੋ ਅੰਬ ਨੂੰ ਭੋਗ ਲਾਇਆ ਅਤੇ ਮਾਤਾ ਜੀ ਦੀ ਸ਼ਰਧਾ ਪੂਰੀ ਕੀਤੀ। ਕੰਵਲਜੀਤ ਸਿੰਘ ਨੂੰ ਦਮੇ ਦੀ ਸ਼ਕਾਇਤ ਰਹਿੰਦੀ ਸੀ। ਸ੍ਰੀ ਸਤਿਗੁਰੂ ਜੀ ਨੇ ਅੰਬਾਂ ਦਾ ਸੀਤ ਪ੍ਰਸਾਦਿ ਦੇ ਕੇ ਉਸ ਦੀ ਦਮੇ ਦੀ ਸ਼ਿਕਾਇਤ ਦੂਰ ਕਰ ਦਿੱਤੀ। ਉਸ ਤੋਂ ਬਾਅਦ ਸਾਰੀ ਉਮਰ ਹੀ ਦਮੇ ਦੀ ਬਿਮਾਰੀ ਦਾ ਨਾਮ ਨਿਸ਼ਾਨ ਨਹੀਂ ਰਿਹਾ। ਅੰਤ ਸਮੇਂ ਤੱਕ ਸੰਤ ਕੰਵਲਜੀਤ ਸਿੰਘ ਜੀ ਸਤਿਗੁਰਾਂ ਦੀ ਹਜ਼ੂਰੀ ਵਿਚ ਅਤੇ ਸਪਤਾਹਿਕ ਦੀਵਾਨਾਂ ਵਿਚ ਪੂਰਨ ਸਹਿਯੋਗ ਦਿੰਦੇ ਰਹੇ। ਸੰਤ ਕੰਵਲਜੀਤ ਸਿੰਘ ਨੇ ਸੰਤ ਖਜ਼ਾਨ ਸਿੰਘ ਜੀ ਹਜ਼ੂਰੀ ਰਾਗੀ ਦੀ ਸੰਗਤ ਬਹੁਤ ਕੀਤੀ। ਸ੍ਰੀ ਸਤਿਗੁਰੂ ਜੀ ਦੇ ਨੈਰੋਬੀ ਈਸਟ ਅਫਰੀਕਾ ਦੇ ਦੌਰਿਆਂ ਸਮੇਂ ਆਪ ਨੇ ਹਜ਼ੂਰੀ ਰਾਗੀਆਂ ਦੇ ਡੇਰੇ ਰਹਿਣਾ ਜਾਂ ਉਹਨਾਂ ਦਾ ਡੇਰਾ ਆਪਣੇ ਘਰ ਰੱਖਣਾ। ਤੱਬਲਾ ਵਜਾਉਣ ਦੀ ਬਹੁਤੀ ਮੁਹਾਰਤ ਸੰਤ ਖਜ਼ਾਨ ਸਿੰਘ ਜੀ ਪਾਸੋਂ ਹੀ ਹਾਸਲ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਈਸਟ ਅਫਰੀਕਾ ਦੇ ਦੌਰੇ ਅਤੇ ਇੰਗਲੈਂਡ ਦੇ ਦੌਰਿਆਂ ਵਿਚ ਆਪ ਜੀ ਹਮੇਸ਼ਾ ਹੀ ਤਬਲਾ ਵਾਦਨ ਕਰਦੇ ਸਨ। ਇੰਗਲੈਂਡ ਵਿਚ ਪਹਿਲਾਂ ਪਹਿਲ ਬਹੁਤ ਥੋੜੇ ਨਾਮਧਾਰੀ ਪਰਿਵਾਰ ਸਨ। ਘਰੋ ਘਰੀਂ ਦੀਵਾਨ ਸਜਦੇ ਸਨ। ਜਦੋਂ ਈਸਟ ਲੰਡਨ ਟੈਰਿਸ ਰੋਡ ਉਪਰ ਨਾਮਧਾਰੀ ਗੁਰਦੁਆਰਾ ਸਥਾਪਿਤ ਹੋਇਆ ਤਦ ਬੀਬੀ ਸੁਰਜੀਤ ਕੌਰ ਜੀ ਦਾ ਪਰਿਵਾਰ ਹੀ ਕੀਰਤਨ ਦੇ ਮੋਢੀ ਅਤੇ ਕਰਤਾ ਧਰਤਾ ਹੁੰਦੇ ਸਨ। ਕੰਵਲਜੀਤ ਸਿੰਘ ਨੇ ਬੱਚਿਆਂ ਨੂੰ ਕੀਰਤਨ ਸਿਖਾਉਣ ਵਿਚ ਬਹੁਤ ਯੋਗਦਾਨ ਪਾਇਆ। ਸਭ ਤੋਂ ਪਹਿਲੇ ਆਪ ਜੀ ਦੇ ਸ਼ਗਿਰਦ ਸੰਤ ਤਰਲੋਚਨ ਸਿੰਘ ਭਮਰਾ ਅਤੇ ਸੂਬਾ ਤਰਸੇਮ ਸਿੰਘ ਭਮਰਾ ਜੀ ਸਨ। ਗੁਰਮਤਿ ਗਿਆਨ ਅਤੇ ਗੁਰਸਿੱਖੀ ਜੀਵਨ ਨੂੰ ਪ੍ਰਾਪਤ ਕਰਨ ਲਈ ਸਾਧ ਸੰਗਤ ਦੇ ਇਕੱਠ ਵਿਚ ਸਮਾਜਿਕ ਕੁਰੀਤੀਆਂ ਦੇ ਵਿਰੁੱਧ ਯੁੱਧ ਕਰਨ ਲਈ ਗੁਰਦੁਆਰਿਆਂ ਵਿਚ ਇਕੱਠ ਜ਼ਰੂਰੀ ਹੁੰਦਾ ਹੈ। ਇੰਗਲੈਂਡ ਵਿਚ ਜੇ ਅੱਜ ਨਾਮਧਾਰੀ ਸਿੱਖਾਂ ਦੀ ਸੰਗਤ ਵਿਚ ਕੀਰਤਨ ਪ੍ਰਧਾਨ ਹੈ ਤਾਂ ਇਸ ਦੀ ਸਭ ਤੋਂ ਵੱਡੀ ਦੇਣ 'ਚਾਨਾ ਜੀ' ਦੇ ਪਰਿਵਾਰ ਦੀ ਹੀ ਹੈ। ਸੰਤ ਕੰਵਲਜੀਤ ਸਿੰਘ ਜੀ ਅਤੇ ਉਹਨਾਂ ਦੇ ਮਾਤਾ ਜੀ ਨੇ ਗੁਰਦੁਆਰੇ ਸਤਿ ਸੰਗਤ ਸਮੇਂ ਅਤੇ ਆਪਣੇ ਘਰ ਵਿਖੇ ਵੀ ਬੱਚਿਆਂ ਨੂੰ ਮੁਫਤ ਸੰਗੀਤ ਵਿੱਦਿਆ ਦਾ ਦਾਨ ਦਿੱਤਾ ਜੋ ਅੱਜ ਗੁਰਮਤਿ ਨਾਲ ਜੁੜੇ ਹੋਏ ਹਨ। ਸਾਧ ਸੰਗਤ ਅਤੇ ਗੁਰਮਤਿ ਸੰਗੀਤ ਦੇ ਇਕੱਠਾਂ ਵਿਚ ਹੀ ਅੱਜ ਦੇ ਕਲਜੁੱਗੀ ਸਮੇਂ ਵਿਚ ਮਾਇਕ-ਮਾਨਸਿਕ ਯੁੱਧ ਫਤਹ ਕੀਤਾ ਜਾ ਸਕਦਾ ਹੈ ਕਿਉਂਕਿ ਸੰਗਤ ਵਿਚ ਬਹੁਤ ਸਤਸੰਗੀ ਜੁੜ ਬਹਿੰਦੇ ਹਨ, ਜਿਹਨਾਂ ਵਿਚੋਂ ਕਈਆਂ ਦਾ ਮਾਨਸਿਕ-ਅਧਿਆਤਮਕ ਬੱਲ ਬਹੁਤ ਜ਼ਿਆਦਾ ਵਧਿਆ ਹੋਇਆ ਹੁੰਦਾ ਹੈ, ਜਿਸਦੇ ਆਸਰੇ ਉਹ ਆਪਣੇ ਕਮਜ਼ੋਰ ਭਰਾਵਾਂ ਨੂੰ ਭੀ ਮੋਹ ਦੀਆਂ ਮਾਰਾਂ ਤੋਂ ਉਤਾਂਹ ਖਿੱਚ ਲੈਂਦੇ ਹਨ। ਕੰਵਲਜੀਤ ਸਿੰਘ ਚਾਨਾ ਜੀ ਨੇ



Namdhari Elibrary NamdhariElibrary@gmail.com

ਆਪਣੀ ਸੰਗੀਤ ਵਿਦਿਆ ਨਾਲ ਬਹੁਤ ਸਾਰੇ ਨੌਜਵਾਨਾਂ ਨੂੰ ਸੰਗਤ ਨਾਲ ਜੋੜਿਆ। ਇਹ ਚਾਨਾ ਪਰਿਵਾਰ ਹੀ ਹੈ ਜਿਸ ਦੇ ਸਹਾਰੇ ਸਪਤਾਹਿਕ ਇਕੱਠ ਹੋਣਾ ਸ਼ੁਰੂ ਹੋਇਆ ਅਤੇ ਇਹਨਾਂ ਗੁਰਮਤਿ ਸੰਗੀਤ ਤੇ ਗੁਰਬਾਣੀ ਕੀਰਤਨ ਦੁਆਰਾ ਸੰਗਤ ਦਾ ਰੁਝਾਣ ਬਣਾਈ ਰੱਖਿਆ। ਜਿਸ ਤਰ੍ਹਾਂ ਤੱਕੜੇ ਤਾਰੂ ਨਦੀਆਂ ਪਾਰ ਕਰਨ ਸਮੇਂ ਅਨਤਾਰੂਆਂ ਨੂੰ ਆਪਣੇ ਨਾਲ ਪਾਰ ਲੰਘਾਂਦੇ ਹਨ ਉਵੇਂ ਹੀ ਸਾਧ ਸੰਗਤ ਵਿਚ ਤਾਰੂ, ਭਜਨੀਕ, ਗੁਰਮੁੱਖ ਅਨਤਾਰੂ ਕਮਜ਼ੋਰਾਂ ਦੀ ਮੱਦਦ ਕਰਦੇ ਹਨ ਕਿ ਇਕ ਦੇਵ ਆਤਮਾ ਦੇ ਵਿਚੋਂ ਉਠੀ ਹੋਈ ਪਵਿੱਤਰ ਖਿਆਲਾਂ ਦੀ ਲਹਿਰ ਦੂਸਰੇ 'ਤੇ ਭੀ ਅਸਰ ਪਾਉਂਦੀ ਹੈ। ਇਹ ਨੈਰੋਬੀ ਅਤੇ ਈਸਟ ਅਫਰੀਕਾ ਦੀ ਸੰਗਤ ਨੂੰ ਪਤਾ ਹੀ ਹੈ ਕਿ ਸੰਤ ਪੂਰਨ ਸਿੰਘ ਕਰੀਚੋ ਵਾਲਿਆਂ ਅਤੇ ਸੰਤ ਬਾਵਾ ਸਿੰਘ ਚਾਨਾ ਜੀ ਨੇ ਕਿਵੇਂ ਨਾਮ ਸਿਮਰਨ ਨਾਲ ਸੰਗਤ ਨੂੰ ਇਕੱਠਾ ਕੀਤਾ। ਫਿਰ ਸੰਤ ਬਾਵਾ ਸਿੰਘ ਚਾਨਾ ਜੀ ਦੇ ਪਰਿਵਾਰ ਨੇ ਈਸਟ ਲੰਡਨ ਵਿਚ ਨਾਮਧਾਰੀ ਸੰਗਤ ਦਾ ਇਕੱਠ ਸ਼ੁਰੂ ਕੀਤਾ ਅਗੋਂ ਸੰਤ ਕੰਵਲਜੀਤ ਸਿੰਘ ਚਾਨਾ ਜੀ ਨੇ ਸੰਗੀਤ ਵਿੱਦਿਆ ਨਾਲ ਨੌਜਵਾਨਾਂ ਨੂੰ ਕਿਵੇਂ ਸੰਗਤ ਨਾਲ ਜੋੜਿਆ।

"ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ॥
ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ॥"

ਅੱਜ ਸੰਤ ਕੰਵਲਜੀਤ ਸਿੰਘ ਚਾਨਾ ਜੀ ਸਾਡੇ ਵਿਚ ਨਹੀਂ ਰਹੇ। ਸ੍ਰੀ ਸਤਿਗੁਰੂ ਜੀ ਦੇ ਦੌਰਿਆਂ ਸਮੇਂ ਆਮ ਦੀਵਾਨ ਅਤੇ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਆਪ ਜੀ ਦੀ ਹਾਜ਼ਰੀ ਲਾਸਾਨੀ ਹੁੰਦੀ ਸੀ। ਸਾਡੀ (ਦਾਸ ਦੀ) ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਪਵਿੱਤਰ ਚਰਨਾਂ 'ਚ ਅਰਜੋਈ ਹੈ ਕਿ ਉਹਨਾਂ ਨੂੰ ਆਪਣੇ ਪਵਿੱਤਰ ਚਰਨਾਂ 'ਚ ਨਿਵਾਸ ਬਖਸ਼ਨ ਸਾਨੂੰ ਇਹ ਭਾਣਾ ਮੰਨਣ ਅਤੇ ਉਨ੍ਹਾਂ ਦੀ ਘਾਟ ਨੂੰ ਝੱਲਣ ਦੀ ਸਮਰੱਥਾ ਬਖਸ਼ਨ ਜੀ।



ਸੰਤ ਕੰਵਲਜੀਤ ਸਿੰਘ ਚਾਨਾ (ਤਬਲੇ ਵਾਲੇ) ਆਪਣੇ ਸ਼ਗਿਰਦ ਸੰਤ ਤਰਲੋਚਨ ਸਿੰਘ ਭਮਰਾ ਨਾਲ

## ਪੁਸਤਕ : ਇਤਿਹਾਸਕ ਪਿੰਡ ਬਿਲਗਾ

*—ਡਾ. ਮਨਿੰਦਰ ਕਾਂਗ*

ਬਾਬਾ ਭਗਤ ਸਿੰਘ ਬਿਲਗਾ, ਜਿਹੜਾ ਸਾਡੇ ਦੇਸ਼ ਦੇ ਭਗਤ ਗ਼ਦਰੀ ਬਾਬਿਆਂ ਤੇ ਗ਼ਦਰ ਲਹਿਰ ਦਾ "ਮਹਾਨ ਕੋਸ਼" ਸੀ, ਉਸਦੀ ਇਹ ਅੰਤਿਮ ਪੁਸਤਕ ਸੀ। ਉਹ ਇਸ ਪੁਸਤਕ ਦੇ ਛਪਣ ਤੋਂ ਪਹਿਲਾਂ ਹੀ ਟੁਰ ਗਿਆ, ਜਿਸਨੂੰ ਉਸਦੇ ਇਕ ਨਜ਼ਦੀਕੀ, ਸਿਰੜੀ ਮਨੁੱਖ ਪ੍ਰੋ. ਗੋਪਾਲ ਸਿੰਘ ਬੁੱਟਰ ਨੇ ਪੂਰਿਆਂ ਕਰਕੇ ਛਾਪਿਆ ਹੈ।

ਬਾਬਾ ਬਿਲਗਾ ਦੀ ਇਹ ਪੁਸਤਕ ਆਪਣੇ ਪਿੰਡ ਲਈ ਸ਼ਰਧਾ-ਸੁਮਨ ਹੀ ਹਨ। ਉਹਨੇ ਦੁਨੀਆਂ ਗਾਹੀ, ਵੱਖ-ਵੱਖ ਮੁਲਕਾਂ ਦੇ ਕ੍ਰਾਂਤੀਕਾਰੀਆਂ ਨੂੰ ਮਿਲਿਆ। ਸਾਲਾਂਬੱਧੀ ਜੇਲ੍ਹਾਂ ਕੱਟੀਆਂ, ਤਸੀਹੇ ਸਹੇ, ਪਰ ਆਪਣੇ ਪਿੰਡ ਬਿਲਗੇ ਦੀ ਯਾਦ ਸੀਨੇ ਲਾਈ ਰੱਖੀ।

ਪੁਸਤਕ ਦੀ ਤਰਤੀਬ ਬਹੁਤ ਵਧੀਆ ਹੈ। ਚਾਹੇ ਤਤਕਰਾ ਪੇਸ਼ ਨਹੀਂ ਕੀਤਾ। ਪੁਸਤਕ ਦੇ ਮੁੱਢਲੇ ਭਾਗ ਵਿਚ ਬਾਬਾ ਜੀ ਵਲੋਂ ਬੋਲ-ਬੋਲ ਕੇ ਲਿਖਾਇਆ ਬਿਲਗੇ ਦਾ ਇਤਿਹਾਸ ਹੈ, ਜਿਹੜਾ ਕਿ ਸਹਿਜੇ ਹੀ ਸਮਾਜਕ, ਆਰਥਕ, ਧਾਰਮਿਕ, ਰਾਜਨੀਤਕ ਰੂਪਾਂ ਦਾ ਸਮਨਵੈ ਬਣ ਗਿਆ ਹੈ। ਬਾਬਾ ਜੀ ਇਥੇ ਇਕ ਅਜਿਹੇ ਨਿਪੁੰਨ ਵਾਰਤਾਕਾਰ ਵਜੋਂ ਪ੍ਰਸਤੁਤ ਹੁੰਦੇ ਹਨ ਜਿਹੜਾ ਕਿ ਨਿਰਵੈਰ ਰੂਪ ਵਿਚ ਆਪਣੇ ਪਿੰਡ ਨੂੰ ਵੇਖ ਰਿਹਾ ਹੈ। ਉਸਦੀ ਦ੍ਰਿਸ਼ਟੀ ਨਿਰਪੱਖ ਹੈ। ਉਹ ਇਕ ਇਕਾਈ ਵਿਚੋਂ ਬ੍ਰਹਿਮੰਡ ਵੇਖ ਰਿਹਾ ਹੈ।

ਸੰਪਾਦਕ ਨੇ ਸੰਪਾਦਨਾ ਦੇ ਫਰਜ਼ ਪੂਰੀ ਤਨਦੇਹੀ ਨਾਲ ਨਿਭਾਏ ਹਨ। ਕਿਤੇ-ਕਿਤੇ ਬੇਲੋੜਾ ਵਿਸਤਾਰ ਹੈ, ਪਰ ਉਹ ਪੁਸਤਕ ਤੇ ਭਾਰੂ ਨਹੀਂ ਹੈ।

ਅਜਿਹੀ ਪੁਸਤਕ ਹਰ ਘਰ ਦਾ ਸ਼ਿੰਗਾਰ ਬਣੇ, ਮੇਰੀ ਇਹ ਕਾਮਨਾ ਵੀ ਹੈ ਤੇ ਲੋੜ ਵੀ ਹੈ।

ਲੇਖਕ : ਭਗਤ ਸਿੰਘ ਬਿਲਗਾ ਸੰਪਾ. ਗੋਪਾਲ ਸਿੰਘ ਬੁੱਟਰ
ਸਫੇ : ੧੨੦ ਕੀਮਤ : ੧੦੦ ਰੁਪਏ ਪ੍ਰਕਾਸ਼ਕ : ੫ ਆਬ ਪ੍ਰਕਾਸ਼ਨ, ਜਲੰਧਰ



Namdhari Elibrary NamdhariElibrary@gmail.com

*—ਕੁਲਦੀਪ ਸਿੰਘ ਪੱਟੀ*

## ਰਾਸ਼ਟਰ ਮੰਡਲ ਮੁਕਾਬਲਿਆਂ ਵਿਚ ਭਾਰਤ ਨਵੇਂ ਰਿਕਾਰਡ ਸਿਰਜੇਗਾ

ਦਿੱਲੀ ਦਿਲ ਹੈ ਹਿੰਦੋਸਤਾਨ ਦਾ ਤੇ ਦਿੱਲੀ ਰਾਜਧਾਨੀ ਵਿਖੇ ੪ ਤੋਂ ੧੪ ਅਕਤੂਬਰ ਤੱਕ ੧੯ਵੀਂ ਰਾਸ਼ਟਰ ਮੰਡਲ ਖੇਡਾਂ ਦੀ ਮੇਜ਼ਬਾਨੀ ਭਾਰਤ ਕਰ ਰਿਹਾ ਹੈ, ਜਿਸ ਵਿਚ ੭੧ ਦੇਸ਼ਾਂ ਦੇ ਕਰੀਬ ੮੦੦੦ ਖਿਡਾਰੀ ਸੋਨ ਚਾਂਦੀ ਤੇ ਕਾਂਸ਼ੀ ਤਮਗਿਆ ਲਈ ਸ਼ਕਤੀ ਸੰਘਰਸ਼ ਮੁਕਾਬਲਾ ਭਾਵਨਾ ਨਾਲ ਕਰਨਗੇ। ਕੋਈ ਜਿਤੇਗਾ ਕੋਈ ਹਾਰੇਗਾ ਦਰਸ਼ਕ ਵੇਖ ਨਜਾਰੇ ਮਾਣੇਗਾ।

ਰਾਸ਼ਟਰ ਮੰਡਲ ਖੇਡਾਂ ਜਿਨਾਂ ਦੇ ਸਮੁੱਚੇ ਪ੍ਰਬੰਧਾਂ ਤੇ ਕੁੱਲ ੩੦ ਹਜ਼ਾਰ ਕਰੋੜ ਰੁਪੈ ਡਾ. ਮਨਮੋਹਨ ਸਿੰਘ ਪ੍ਰਧਾਨ ਮੰਤਰੀ ਦੀ ਸਰਕਾਰ ਕਰ ਰਹੀ ਹੈ ਦੇ ਖੇਡ ਮੰਤਰੀ ਮਨੋਹਰ ਸਿੰਘ ਗਿੱਲ ਮੁੱਖ ਸੰਚਾਲਕ ਅਤੇ ਭਾਰਤੀ ਉਲੰਪਿਕ ਸੰਘ ਦੇ ਪ੍ਰਧਾਨ ਸ੍ਰੀ ਸੁਰੇਸ਼ ਕਲਮਾਡੀ ਨਾਲ ਸ. ਤਿਰਲੋਚਨ ਸਿੰਘ ਮੈਂਬਰ ਰਾਜ ਸਭਾ ਪ੍ਰਚਾਰ ਸਕੱਤਰ ਹੋਣਗੇ।

ਰਾਸ਼ਟਰ ਮੰਡਲ ਖੇਡਾਂ ਵਿਚ ਭਾਰਤ ਦੇ ੧੦੬੪ ਅਥਲੀਟ ਵੱਖ ਵੱਖ ਵਰਗਾਂ ਵਿਚ ਸੋਨ ਚਾਂਦੀ ਤੇ ਕਾਂਸੀ ਤਮਗੇ ਲਈ ਨਵੇਂ ਰਿਕਾਰਡ ਵੀ ਸਿਰਜ ਸਕਦੇ ਹਨ। ਹੁਣ ਤੱਕ ਦੇ ੧੮ ਰਾਸ਼ਟਰ ਮੰਡਲ ਖੇਡਾਂ ਵਿਚ ਇੰਗਲੈਂਡ ਆਸਟਰੇਲੀਅਨ ਤੇ ਕਨੇਡਾ ਦੀਆਂ ਤਮਗਾ ਜੇਤੂ ਸਰਦਾਰੀ ਰਹੀ ਹੈ।

ਭਾਰਤ ਨੇ ੨੦੦੨ ਵਿਚ ਮਾਨਚੈਸਟਰ ਰਾਸ਼ਟਰਮੰਡਲ ਖੇਡਾਂ ਵਿਚ ਸਭ ਤੋਂ ਵੱਧ ੬੯ ਤਮਗੇ ਜਿੱਤੇ ਸਨ ਤੇ ਆਸ ਹੈ ਕਿ ਭਾਰਤ ਦਿੱਲੀ ਮੇਜ਼ਬਾਨੀ ਸਮੇਂ ਪਿਛਲੇ ਰਿਕਾਰਡ ਮਾਤ ਪਾ ਕੇ ਨਵਾਂ ਜੇਤੂ ਤਮਗਾ ਇਤਿਹਾਸ ਸਿਰਜ ਸਕਦਾ ਹੈ।

ਖੇਡ ਪਾਠਕਾਂ ਦੀ ਜਾਣਕਾਰੀ ਲਈ ੨੦੦੬ ਰਾਸ਼ਟਰ ਮੰਡਲ ਖੇਡਾਂ ਜੋ ਕਿ ਮੈਲਬੋਰਨ ਹੋਈਆਂ ਸਨ ਵਿਚ ਭਾਰਤ ਨੇ ਕੁਲ ੫੦ ਤਮਗੇ ੨੨ ਸੋਨ ੧੭ ਚਾਂਦੀ ਤੇ ੧੧ ਕਾਂਸੀ ਤਮਗੇ ਜਿੱਤੇ ਸਨ। ਭਾਰਤ ੧੯ ਪ੍ਰਕਾਰ ਦੀਆਂ ਖੇਡਾਂ ਵਿਚ ਜੂਝਿਆ ਸੀ। ਯਾਦ ਰਹੇ ਰਾਸ਼ਟਰ ਮੰਡਲ ਖੇਡਾਂ ਜੋ ਕਿ ੧੯੩੦ ਤੋਂ ਕਨੇਡਾ ਦੇ ਸ਼ਹਿਰ ਹੈਮਿਲਟਨ ਤੋਂ ਸ਼ੁਰੂ ਹੋਈਆਂ ਸਨ ਹੁਣ ੨੦੧੦ ਦੀਆਂ ੧੯ਵੀਂਆਂ ਖੇਡਾਂ ਲਈ ਦਿੱਲੀ ਦੀ ਮੁੱਖੀ ਮੰਤਰੀ ਸ਼੍ਰੀਮਤੀ ਸ਼ੀਲਾ ਦਿਕਸ਼ਤ ਨੇ ਖੇਡ ਦੇ ਨਵੇਂ ਮੈਦਾਨਾਂ, ਖੇਡ ਪਿੰਡ ਸਮੇਤ ਕੁਲ ੧੬ ਨਵੇਂ ਖੇਡ ਸਥਾਨ ਕੇਂਦਰ ਤੇ ਰਾਜ ਸਰਕਾਰ ਨੂੰ ਵਧੇਰੇ ਖੇਡ ਬਜਟ ਨਾਲ ਉਸਾਰਕੇ ੭੧ ਵਿਦੇਸ਼ਾਂ ਦੇ ਖਿਡਾਰੀਆਂ ਤੇ ਖੇਡ ਪ੍ਰੇਮੀਆਂ ਨੂੰ ਚੰਗਾ ਪ੍ਰਭਾਵ ਦੇਣਾ ਹੈ।



ਸੁਚੱਜੇ ਖੇਡ ਪ੍ਰਬੰਧਾਂ ਲਈ ਵੱਖ-ਵੱਖ ਕਮੇਟੀਆਂ ਖੇਡ, ਰਹਾਇਸ਼, ਮੈਡੀਕਲ ਆਵਾਜਾਈ ਮਨੋਰੰਜਨ ਪ੍ਰੈਸ, ਅਮਨ ਕਾਨੂੰਨ ਤੇ ਸਵਾਗਤੀ ਕਮੇਟੀਆਂ ਕਾਇਮ ਕੀਤੀਆਂ ਹਨ। ਉਦਘਾਟਨ ੪ ਅਕਤੂਬਰ ਪੰਡਤ ਜਵਾਹਰ ਲਾਲ ਨਹਿਰੂ ਸਟੇਡੀਅਮ ਦਿੱਲੀ ਵਿਚ ਹੋਵੇਗਾ, ਜਿਸ ਦਿਨ ੭੧ ਦੇਸ਼ਾਂ ਦੇ ਖਿਡਾਰੀ ਆਪਣੇ ਦੇਸ਼ਾਂ ਦੇ ਕੌਮੀ ਝੰਡਿਆਂ ਨਾਲ ਮਾਰਚ ਪਾਸਟ ਕਰਨਗੇ ਤੇ ਭਾਰਤੀ ਤਿਰੰਗਾ ਵੀ ਝੂਲੇਗਾ। ਭਾਰਤੀ ਕੌਮੀ ਗੀਤ ਗਾਇਆ ਜਾਵੇਗਾ। ਭਾਰਤੀ ਰਾਸ਼ਟਰਪਤੀ ਪ੍ਰਤਿਭਾ ਪਾਟਲ ਸਮੇਤ ਵਿਦੇਸ਼ਾਂ ਦੇ ਡਿਪਲੋਮੇਟ ਪੁੱਜਣਗੇ।

ਓਲੰਪੀਅਨ ਮੇਜਰ ਧਿਆਨ ਚੰਦਰ ਸਟੇਡੀਅਮ ਦਿੱਲੀ ਵਿਚ ਮਰਦਾਂ ਤੇ ਮਹਿਲਾਵਾਂ ਦੇ ਹਾਕੀ ਮੁਕਾਬਲੇ ਹੋਣਗੇ। ਮਰਦਾਂ ਦੀ ਹਾਕੀ ਵਿਚ ੧੦ ਟੀਮਾਂ ਵਿਚ ਏ ਪੂਲ ਵਿਚ ਭਾਰਤ, ਆਸਟਰੇਲੀਆ, ਪਾਕਿਸਤਾਨ, ਮਲੇਸ਼ੀਆ ਤੇ ਸਕਾਟਲੈਂਡ ਹਨ, ਬੀ ਪੂਲ ਵਿਚ ਇੰਗਲੈਂਡ, ਨਿਊਜ਼ੀਲੈਂਡ, ਕਨੇਡਾ, ਦੱਖਣੀ ਅਫਰੀਕਾ ਤੇ ਤ੍ਰਿਨੀਦਾਦ ਤੇ ਟੋਬਾਗੋ ਹੋਣਗੇ। ਭਾਰਤੀ ਹਾਕੀ ਟੀਮ ਤੋਂ ਜੇਤੂ ਆਸਾਂ ਹਨ, ਭਾਰਤ ਦਾ ਪਹਿਲਾ ਮੈਚ ੫ ਅਕਤੂਬਰ ਨੂੰ ਮਲੇਸ਼ੀਆ ਨਾਲ ਹੈ। ਭਾਰਤੀ ਹਾਕੀ ਲਈ ਮੁਕਾਬਲਾ ਜਿੱਤਣਾ ਵਕਾਰ ਦਾ ਸਵਾਲ ਹੈ।

ਮਹਿਲਾ ਹਾਕੀ ਵਿਚ ਵੀ ੧੦ ਹਾਕੀ ਟੀਮਾਂ ਸ਼ਾਮਲ ਹਨ ਏ ਪੂਲ ਵਿਚ ਭਾਰਤ, ਆਸਟਰੇਲੀਆ, ਦੱਖਣੀ ਅਫਰੀਕਾ, ਸਕਾਟਲੈਂਡ, ਤ੍ਰਿਨੀਦਾਦ ਤੇ ਟੋਬਾਗੋ। ਬੀ ਪੂਲ ਵਿਚ ਇੰਗਲੈਂਡ, ਕਨੇਡਾ, ਨਿਊਜ਼ੀਲੈਂਡ, ਮਲੇਸ਼ੀਆ ਤੇ ਵੇਲਜ਼ ਸ਼ਾਮਲ ਹਨ। ਭਾਰਤੀ ਟੀਮ ਦਾ ਪਹਿਲਾ ਮੈਚ ੪ ਅਕਤੂਬਰ ਸਕਾਟਲੈਂਡ ਨਾਲ ਹੋਵੇਗਾ। ਮਹਿਲਾ ਹਾਕੀ ਟੀਮ ਵੀ ਚੰਗੀ ਪੁਜ਼ੀਸ਼ਨ ਵਿਚ ਹੈ।

ਦਿੱਲੀ ਸਰਕਾਰ ਦੇ ਖੇਡ ਸੂਤਰਾਂ ਨੇ ਖੇਡਾਂ ਬਾਰੇ ਰਾਜਧਾਨੀ ਦੀ ਸੂਚਨਾ ਦਿੱਤੀ ਕਿ ਕੁਲ ੧੭ ਪ੍ਰਕਾਰ ਦੀਆਂ ਰਾਸ਼ਟਰਮੰਡਲ



Namdhari Elibrary NamdhariElibrary@gmail.com

ਖੇਡਾਂ ਦਿੱਲੀ ਵਿਚ, ੯ ਖੇਡਾਂ ਸਾਈ ਸਪੋਰਟਸ ਸਟੇਡੀਅਮ, ਚਾਰ ਦਿੱਲੀ ਵਿਕਾਸ ਅਥਾਰਟੀ ਸਟੇਡੀਅਮ। ਜਦਕਿ ਦਿਲੀ ਸਰਕਾਰ, ਨਵੀਂ ਦਿੱਲੀ ਮਿਊਂਸਪਲ ਕੌਂਸਲ ਸਟੇਡੀਅਮ, ਦਿੱਲੀ ਯੂਨੀਵਰਸਿਟੀ ਸਟੇਡੀਅਮ ਤੇ ਆਲ ਇੰਡੀਆ ਟੈਨਿਸ ਐਸੋਸੀਏਸ਼ਨ ਹਾਲ ਦਿੱਲੀ ਮੁਕਾਬਲੇ ਹੋਣਗੇ। ਉਦਘਾਟਨੀ ਤੇ ਸਮਾਪਤੀ ਸਮਾਰੋਹ ਲਈ ਪੰਡਤ ਜਵਾਹਰ ਲਾਲ ਨਹਿਰੂ ਸਟੇਡੀਅਮ ਦਿੱਲੀ ਦੀ ਉਸਾਰੀ ਮੁਰੰਮਤ ਜੰਗੀ ਪੱਧਰ ਤੇ ਜਾਰੀ ਹੈ। ਰਾਸ਼ਟਰਮੰਡਲ ਖੇਡਾਂ ਦੀਆਂ ਯਾਦਾਂ ਅਭੁੱਲ ਹੋਣਗੀਆਂ।

## ਸੁਲਤਾਨ ਹਾਕੀ ਦੇ ਸਰਦਾਰ, ਸਰਦਾਰੀ ਕਾਇਮ ਰੱਖਣ

ਭਾਰਤ ਦੀ ਹਾਕੀ ਟੀਮ ਸਰਦਾਰ ਕਪਤਾਨ ਰਾਜਪਾਲ ਸਿੰਘ ਦੀ ਕਪਤਾਨੀ ਹੇਠ ੬ ਤੋਂ ੧੬ ਮਈ ਤੱਕ ਇੱਪੋਹ ਮਲੇਸ਼ੀਆ ਵਿਖੇ ੧੯ਵਾਂ ਸੁਲਤਾਨ ਅਜਲਾਨਸ਼ਾਹ ਹਾਕੀ ਕੱਪ ਦੱਖਣੀ ਕੋਰੀਆ ਨੂੰ ਫਾਈਨਲ ਮੈਚ ਵਿਚ ੬ ਮਿੰਟ ਦੀ ਮੀਂਹ ਪ੍ਰਭਾਵਤ ਖੇਡ ਵਿਚ ਬਰਾਬਰ ਰਹਿ ਕੇ ਪੰਜਵੀਂ ਵਾਰ ਸਾਂਝੀ ਜੇਤੂ ਬਣ ਕੇ ਭਾਵੇਂ ਤਹਿਲਕਾ ਮਚਾ ਆਈ ਹੈ। ਪਰ ਭਾਰਤੀ ਹਾਕੀ ਟੀਮ ਜਿਸਦੇ ਉਤਮ ਖਿਡਾਰੀ ਸਰਦਾਰਾ ਸਿੰਘ ਨਾਮਧਾਰੀ ਦੀ ਉਤਮ ਖੇਡ ਸਰਦਾਰੀ ਸਦਕਾ ਭਾਰਤੀ ਹਾਕੀ ਦੀ ਹੁਣ ਸਰਦਾਰੀ ਕਾਇਮ ਹੈ। ਚਨੌਤੀ ਭਰਿਆ ਤਕਨੀਕੀ ਹਾਕੀ ਪ੍ਰਸ਼ਨ ਇਹ ਹੈ ਕਿ ੨੦੧੦ ਦੇ ਸੁਲਤਾਨ ਹਾਕੀ ਜੇਤੂ ਸਰਦਾਰ ਹੁਣ ਰਾਸ਼ਟਰਮੰਡਲ ਖੇਡਾਂ ੪ ਤੋਂ ੧੪ ਅਕਤੂਬਰ ਦਿੱਲੀ ਤੇ ਦਸੰਬਰ ੨੦੧੦ ਚੀਨ ਏਸ਼ੀਅਨ ਖੇਡਾਂ ਵਿਚ ਹਾਕੀ ਦੀ ਜੇਤੂ ਸਰਦਾਰੀ ਕਾਇਮ ਰੱਖਣ।

ਵਰਿਆਮ ਦੇ ਪਾਠਕਾਂ ਲਈ ਇਹ ਖੁਸ਼ੀ ਤੇ ਮਾਣ ਵਾਲੀ ਖੁਸ਼ਖਬਰੀ ਹੈ ਕਿ ਨਾਮਧਾਰੀ ਹਾਕੀ ਖਿਡਾਰੀ ਸਰਦਾਰਾ ਸਿੰਘ ਸੁਲਤਾਨ ਹਾਕੀ ਦਾ ਉਤਮ ਖਿਡਾਰੀ ਬਣਿਆ ਹੈ ਅਤੇ ਉਸਨੇ ੨੦੦੮ ਦੇ ਸੁਲਤਾਨ ਹਾਕੀ ਕੱਪ ਲਈ ਭਾਰਤੀ ਹਾਕੀ ਟੀਮ ਦੀ ਕਪਤਾਨੀ ਵੀ ਕੀਤੀ ਹੈ।

ਸਰਦਾਰਾ ਸਿੰਘ ਤੇ ਉਸਦਾ ਭਰਾ ਦੀਦਾਰ ਸਿੰਘ ਜੋ ਕਿ ਭਾਰਤੀ ਹਾਕੀ ਟੀਮ ਲਈ ਸ਼ਾਨਾਮੱਤੇ ਕੌਮਾਂਤਰੀ ਹਾਕੀ ਖਿਡਾਰੀ ਹਨ ਤੇ ਨਾਮਧਾਰੀ ਹਾਕੀ ਟੀਮ ਇਤਿਹਾਸਕ ਜਿੱਤਾਂ ਸਿਰਜਕ ਹੈ। ਸਿਰਸਾ ਜ਼ਿਲ੍ਹਾ ਦੇ ਜੀਵਨ ਨਗਰ ਖੇਤਰ ਦੇ ਪਿੰਡ ਸੰਤ ਨਗਰ ਦੀ ਚਰਚਾ ਹਾਕੀ ਖੇਤਰ ਵਿਚ ਫਿਰ ਚਰਚਿਤ ਹੋਣੀ ਹੈ ਕਿਉਂਕਿ ਸਰਦਾਰਾ ਸਿੰਘ ਨੇ ਜੇਤੂ ਭਾਰਤੀ ਹਾਕੀ ਟੀਮ ਉਤਮ ਖਿਡਾਰੀ ਸਰਦਾਰੀ ਹਾਸਲ ਕੀਤਾ ਹੈ।

ਮਲੇਸ਼ੀਆ ਤੋਂ ਸੁਲਤਾਨ ਹਾਕੀ ਦੇ ਸਰਦਾਰ ਬਣੇ ਸਰਦਾਰਾ ਸਿੰਘ ਨੇ ਜੀਵਨ ਨਗਰ ਦੀ ਹਾਕੀ ਨਰਸਰੀ ਦਾ ਦੌਰਾ ਕਰਕੇ ਪੁੰਗਰਦੀ ਨਾਮਧਾਰੀ ਹਾਕੀ ਨਰਸਰੀ ਦੇ ਖਿਡਾਰੀਆਂ ਨੂੰ ਹੌਸਲਾ ਦਿੱਤਾ ਹੈ।

ਜੀਵਨ ਨਗਰ ਨਾਮਧਾਰੀਆਂ ਲਈ ਹਾਕੀ ਓਲੰਪੀਅਨ ਤਿਆਰ ਕਰਨ ਵਾਲਾ ਹੈ ਤੇ ਸਰਦਾਰਾ ਸਿੰਘ ਦੀ ੨੦੧੦ ਦੀ ਪ੍ਰਾਪਤੀ ਨਾਮਧਾਰੀ ਹਾਕੀ ਨਰਸਰੀ ਲਈ ਪ੍ਰੇਰਨਾ ਸਰੋਤ ਬਣੇਗੀ।

ਇਸੇ ਦੌਰਾਨ ਨਾਮਧਾਰੀ ਹਾਕੀ ਅਕਾਡਮੀ ਭੈਣੀ ਸਾਹਿਬ ਤੋਂ ਵੀ ਭਵਿੱਖ ਵਿਚ ਭਾਰਤੀ ਹਾਕੀ ਲਈ ਹੋਰ ਏਸ਼ੀਅਨ ਕੌਮਾਂਤਰੀ ਤੇ ਓਲੰਪੀਅਨ ਹਾਕੀ ਸਟਾਰ ਤਿਆਰ ਹੋਣ ਦੀ ਪੂਰੀ ਆਸ ਹੈ। ਇਹ ਕੇਂਦਰ ਨਾਮਧਾਰੀ ਹਾਕੀ ਲਈ ਇਕ ਚਾਨਣ ਮੁਨਾਰਾ ਹੈ।

ਨਾਮਧਾਰੀ ਹਾਕੀ ਖਿਡਾਰੀਆਂ ਵਿਚ ਕਿਲਰ ਇਨਸਟਿਕਟ ਬਹੁਤ ਹੈ ਤੇ ਨਾਮਧਾਰੀ ਦੇਸ਼ ਵਿਦੇਸ਼ ਦੀਆਂ ਹਾਕੀ ਟੀਮਾਂ ਨੂੰ ਭਵਿੱਖ ਵਿਚ ਇਕ ਨਿਰੋਲ ਕੌਮਾਂਤਰੀ ਨਾਮਧਾਰੀ ਹਾਕੀ ਟੂਰਨਾਮੈਂਟ ਕਰਾਉਣ ਦਾ ਸੁਝਾਅ ਹੈ ਤਾਂਕਿ ਨਾਮਧਾਰੀ ਹਾਕੀ ਲਹਿਰ ਵਿਸ਼ਵ ਪੱਧਰ ਤੇ ਪ੍ਰਫੁੱਲਤ ਹੋਵੇ।

ਅਸੀਂ ਇਹ ਆਸ ਕਰਦੇ ਹਾਂ ਕਿ ਭਾਰਤੀ ਹਾਕੀ ਦੇ ਵਿਚ ਹਾਕੀ ਇੰਡੀਆ ਅਤੇ ਭਾਰਤੀ ਹਾਕੀ ਟੀਮ ਦੇ ਪ੍ਰਧਾਨ ਕੇ. ਪੀ. ਐਸ ਗਿੱਲ ਦੇ ਹਾਈਕੋਰਟ ਫੈਸਲੇ ਉਪਰੰਤ ਜੋ ਹਾਕੀ ਵਿਚ ਖਿਡਾਰੀਆਂ ਪ੍ਰਬੰਧਕਾਂ ਵਿਚਲੇ ਧੜੇਬੰਦੀ ਵਧੀ ਉਹ ਦੂਰ ਕਰਕੇ ਭਾਰਤ ਦੀ ਇਕ ਹਾਕੀ ਬਾਡੀ ਕਾਇਮ ਕਰਕੇ ਭਾਰਤੀ ਹਾਕੀ ਨੂੰ ੨੦੧੨ ਦੀ ਓਲੰਪਿਕ ਯੋਗਤਾ ਪਾਰ ਕਰਵਾਈ ਜਾਵੇ। ਜੇ ਭਾਰਤੀ ਹਾਕੀ ਦੀਆਂ ਵੱਖ-ਵੱਖ ਡੁੱਗ ਡੁਗੀਆਂ ਵੱਜਦੀਆਂ ਰਹੀਆਂ ਤਾਂ ਹੋਰ ਨਿਘਾਰ ਸੰਭਵ ਹੈ।

ਭਾਰਤੀ ਹਾਕੀ ਟੀਮ ਨਾਮਧਾਰੀ ਹਾਕੀ ਨਰਸਰੀਆਂ ਦੇ ਖਿਡਾਰੀਆਂ ਸਿਰ ਜ਼ੁੰਮੇਵਾਰੀ ਵਧ ਗਈ ਹੈ ਕਿ ੨੦੧੪ ਦੇ ਵਿਸ਼ਵ ਹਾਕੀ ਕੱਪ ੧੩ਵੇਂ ਵਿਚ ਭਾਰਤੀ ਹਾਕੀ ਨੇ ੧੯੭੫ ਵਾਂਗ ਜੇਤੂ ਸਰਦਾਰੀ ਕਿਵੇਂ ਕਾਇਮ ਰੱਖਣਾ ਹੈ।

ਸੁਲਤਾਨ ਅਜਨਾਲ ਸ਼ਾਹ ਹਾਕੀ ਕੱਪ ਦੀ ੧੯੮੫, ੧੯੯੧, ੧੯੯੫, ੨੦੦੯ ਤੇ ੨੦੧੦ ਦੀ ਜਿਤ ਭਾਰਤ ਲਈ ਪ੍ਰੇਰਨਾ ਸਰੋਤ ਤਾਂ ਹੈ ਪਰ ਜਿਸ ਰੂਪ ਵਿਚ ਯੂਰਪੀ ਤੇ ਹੋਰ ਏਸ਼ੀਅਨ ਹਾਕੀ ਟੀਮਾਂ ਭਾਰਤ ਨਾਲੋਂ ਸਪੀਡ ਸਟੈਮੇਨੇ ਸਕਿਲ ਤੇ ਸਕੋਰਿੰਗ ਪਾਵਰ 'ਚ ਅੱਗੇ ਨਿਕਲ ਰਹੀਆਂ ਹਨ। ਉਸ ਲਈ ਨਾਮਧਾਰੀ ਹਾਕੀ ਨਰਸਰੀ ਜੀਵਨ ਨਗਰ ਤੇ ਭੈਣੀ ਸਾਹਿਬ ਹਾਕੀ ਨਰਸਰੀਆਂ ਸਮੇਤ ਸਮੂਹ ਭਾਰਤੀ ਹਾਕੀ ਨਰਸਰੀਆਂ ਮੁੰਡੇ ਤੇ ਕੁੜੀਆਂ ਭਾਰਤੀ ਹਾਕੀ ਨੂੰ ਭਵਿੱਖ ਵਿਚ ਜਿੱਤਣ ਲਈ ਤਕਨੀਕੀ ਦਾਅ ਪੇਚ, ਸਰੀਰਕ ਤੇ ਮਾਨਸਿਕ ਸਮਰੱਥ, ਸ਼ਕਤੀਸ਼ਾਲੀ ਬਣਾਉਣਾ ਹੀ ਸਮੇਂ ਦੀ ਚਨੌਤੀ ਚੀਰਨੀ ਪਵੇਗੀ।



Namdhari Elibrary NamdhariElibrary@gmail.com

# ਸਾਡੇ ਬੇਜੀ

—ਬਲਵੀਰ ਕੌਰ

- ਮਾਵਾਂ ਮਰਨ ਤਾਂ ਆਉਣ ਵਿਗੋਚੇ।
ਤਾਹੀਓਂ ਹਰ ਕੋਈ ਮਾਂ ਨੂੰ ਲੋਚੇ।
- ਮਾਂ ਵਰਗੀ ਕੋਈ ਚੀਜ਼ ਨਾ ਮਿੱਠੀ।
ਢੂੰਡ ਥੱਕੇ ਕਿਧਰੇ ਨਾ ਡਿੱਠੀ।

ਰੱਬਾ, ਮਾਂ ਨਾ ਕਿਸੇ ਦੀ ਖੋਹਵੀਂ-ਇਕ ਮਾਂ ਤੂੰ ਸਾਡੀ ਅੱਗੇ ਖੋਹ੍ਹੀ ਤੇ ਇਕ ਹੁਣ...ਫੇਰ ਤੈਨੂੰ ਕਦੇ ਵੀ ਕਿਸੇ ਤੇ ਤਰਸ ਨਹੀਂ ਆਉਂਦਾ। ਹਾਏ! ਇਸ ਤਰ੍ਹਾਂ ਨਾ ਕਰਿਆ ਕਰ। ਪਾਕਿਸਤਾਨੋਂ ਆਇਆਂ ਨੂੰ ਦੋ ਕੁ ਸਾਲ ਹੋਏ ਸਨ, ਓਦੋਂ ਅਸੀਂ ਮਿਰਜ਼ਾਪੁਰ ਰਹਿੰਦੇ ਸਾਂ, ਜੋ ਜੀਵਨ ਨਗਰ ਦੇ ਕੋਲ ਹੈ। ਅਸੀਂ ਓਦੋਂ ਛੋਟੇ ਛੋਟੇ ਸਾਂ, ਸਾਡੇ ਬੀਜੀ ਕਿਸੇ ਬਿਮਾਰੀ ਨਾਲ ਸਾਨੂੰ ਰੋਂਦਿਆਂ ਕੁਰਲਾਉਂਦਿਆਂ ਨੂੰ ਛੱਡ ਕੇ ਇਸ ਦੁਨੀਆਂ ਤੋਂ ਦੂਰ ਤੁਰ ਗਏ। ਪਤਾ ਨਹੀਂ ਸਾਨੂੰ ਕਿਹਦੇ ਆਸਰੇ ਛੱਡ ਗਏ ਸਨ। ਸਾਨੂੰ ਉਸ ਵੇਲੇ ਇਸ ਤਰ੍ਹਾਂ ਲੱਗਦਾ ਸੀ ਜਿਵੇਂ ਅਸੀਂ ਵਾਧੂ ਤੇ ਯਤੀਮ ਬਣ ਗਈਆਂ ਸਾਂ। ਮੈਂ ਉਦੋਂ ਅੱਠ ਸਾਲ ਦੀ ਸੀ, ਉਦੋਂ ਦਾ ਸੀਨ ਅਜੇ ਵੀ ਜਦੋਂ ਅੱਖਾਂ ਅੱਗੇ ਆਉਂਦਾ ਏ, ਮਨ ਬਹੁਤ ਔਖਾ ਹੁੰਦਾ ਏ। ਦੋ ਭੈਣਾਂ ਮੈਥੋਂ ਛੋਟੀਆਂ ਸਨ ਤੇ ਦੋ ਵੱਡੀਆਂ। ਵੱਡੀਆਂ ਤਾਂ ਸਿਆਣੀਆਂ ਸਨ, ਪਰ ਅਸੀਂ ਆਖਣਾ-ਅਸੀਂ ਹੁਣ ਰੋਟੀ ਕਿਹਦੇ ਕੋਲੋਂ ਲਵਾਂਗੀਆਂ? ਸਾਨੂੰ ਕੌਣ ਚੀਜ਼ਾਂ ਲਿਆ ਕੇ ਦੇਵੇਗਾ, ਸਾਡੇ ਚਾਅ-ਮਲਾਰ ਕੌਣ ਪੂਰੇ ਕਰੇਗਾ? -ਇਹੋ ਜਿਹੀਆਂ ਗੱਲਾਂ ਸੋਚਦੀਆਂ ਰਹਿਣਾ।

ਦਿਨ ਲੰਘਦੇ ਗਏ, ਸਮਾਂ ਆਪਣੀ ਚਾਲੇ ਚਲਦਾ ਰਿਹਾ। ਸਾਡੀ ਜ਼ਮੀਨ ਸਿਰਸੇ ਦੇ ਕੋਲ ਮੋਰੀਵਾਲੇ ਪੈ ਗਈ ਤੇ ਅਸੀਂ ਓਥੇ ਤੁਰ ਗਏ। ਸਾਡੇ ਪਿਤਾ ਜੀ ਜਿਨ੍ਹਾਂ ਨੂੰ ਅਸੀਂ 'ਬਾਪੂ ਜੀ' ਆਖਦੇ ਸਾਂ, ਉਨ੍ਹਾਂ ਦਾ ਸ਼ੁਭ ਨਾਮ ਸਰਦਾਰ ਲਛਮਣ ਸਿੰਘ ਸੀ, ਇਹ ਵੱਡੇ ਸਨ ਤੇ ਸਰਦਾਰ ਰਵੇਲ ਸਿੰਘ ਛੋਟੇ ਸਨ। ਉਸ ਤੋਂ ਛੋਟੇ ਸਾਡੇ ਚਾਚਾ ਜੀ ਊਧਮ ਸਿੰਘ ਆਜਜ਼ ਸਨ, ਜੋ ਬਹੁਤ ਵੱਡੇ ਗਵੱਈਏ ਸਨ। ਵੱਡੇ ਚਾਚਾ ਜੀ ਦੇ ਦੋ ਪੁੱਤਰ ਸਨ-ਅਮਰਜੀਤ ਤੇ ਸੁਖਦੇਵ (ਜੋ ਹਵਾਈ ਜਹਾਜ਼ ਦੇ ਪਾਇਲਟ ਸਨ) ਦੋਨੋਂ ਸ਼ਹੀਦ ਹੋ ਗਏ ਸਨ। ਉਹਨਾਂ ਦੇ ਨਾਂ ਤੇ ਹੀ ਮੋਰੀਵਾਲੇ ਨੂੰ 'ਅਮਰਜੀਤਪੁਰਾ' ਆਖਿਆ ਜਾਂਦਾ ਏ। ਅਸੀਂ ਹੁਣ ਮੋਰੀਵਾਲੇ ਆ ਗਏ ਸਾਂ, ਪਰ ਦਿਲ ਨਹੀਂ ਸੀ ਲੱਗਦਾ। ਬਾਪੂ ਜੀ ਬਹੁਤ ਸਿਆਣੇ ਸਨ, ਉਨ੍ਹਾਂ ਸਾਨੂੰ ਆਖਣਾ-ਤੁਸੀਂ ਹੁਣ ਇਸ ਤਰ੍ਹਾਂ ਨਾ ਕਰਿਆ ਕਰੋ, ਮੈਂ ਵੀ ਤੁਹਾਡੇ ਵਲ ਵੇਖ ਕੇ ਬਹੁਤ ਦੁਖੀ ਹੋਨਾਂ... ਨਾ ਰੋਇਆ ਕਰੋ ਤੁਹਾਨੂੰ ਕਿਸੇ ਨਹੀਂ ਚੁੱਪ ਕਰਾਉਣਾ! ਤੁਸੀਂ ਮੈਨੂੰ ਦੱਸਿਆ ਕਰੋ ਤੁਹਾਨੂੰ ਕੀ ਕੁਝ ਚਾਹੀਦਾ ਏ। ਤੁਹਾਡੀਆਂ ਜ਼ਰੂਰਤਾਂ ਮੈਂ ਪੂਰੀਆਂ ਕਰਿਆ ਕਰੂੰ। ਤੁਹਾਡੇ ਬੀਜੀ ਜਿਥੇ ਤੁਰ ਗਈ ਏ ਓਥੋਂ ਕੋਈ ਵਾਪਸ ਨਹੀਂ ਆਇਆ...ਤੇ ਹੁਣ ਸਬਰ ਹੀ ਕਰਨਾ ਪਏਗਾ।

ਬਾਪੂ ਜੀ ਬੜੇ ਪੜ੍ਹੇ ਲਿਖੇ ਸਨ। ਹਰ ਵੇਲੇ ਚੰਗੀਆਂ ਚੰਗੀਆਂ ਕਿਤਾਬਾਂ ਅਤੇ ਗਰੰਥ ਪੜ੍ਹਦੇ ਰਹਿੰਦੇ ਸਨ। ਸਾਨੂੰ ਧਿਆਨੇ ਲਾਉਣਾ ਤੇ ਆਖਣਾ-ਆਓ ਮੈਂ ਤੁਹਾਨੂੰ ਸਾਖੀਆਂ ਸੁਣਾਵਾਂ। ਕਦੀ ਮਹਾਂਭਾਰਤ ਤੇ ਕਦੀ ਰਮਾਇਣ ਵਿਚੋਂ ਸਾਖੀਆਂ ਸੁਣਾਉਣੀਆਂ ਅਤੇ ਧਿਆਨੇ ਲਾਈ ਰੱਖਣਾ। ਇਕ ਦਿਨ ਆਂਹਦੇ-ਮੈਂ ਤੁਹਾਨੂੰ ਅੱਜ ਵੱਡੇ ਸਤਿਗੁਰੂ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਸੁਣਾਉਣ ਲੱਗਾ ਹਾਂ :

ਇਕ ਵਾਰੀ ਸੱਚੇ ਪਾਤਸ਼ਾਹ ਸਾਡੇ ਪਿੰਡ ਪਾਕਿਸਤਾਨ ੧੦੯ ਚੱਕ ਆਏ (ਜੋ ਜ਼ਿਲ੍ਹਾ ਲਾਇਲਪੁਰ ਤੇ ਤਹਿਸੀਲ ਜੜ੍ਹਾਂਵਾਲੇ ਕੋਲ ਸੀ) ਇਕ ਸਿੱਖ ਆਇਆ ਤੇ ਆਖਣ ਲੱਗਾ, ਸੱਚੇ ਪਾਤਸ਼ਾਹ ਜੀ ਦਾ ਦੌਰਾ ਆ ਰਿਹਾ ਏ ਤੁਸੀਂ ਤਿਆਰੀਆਂ ਕਰ ਲੌ। ਅਸੀਂ ਬੜੇ ਖੁਸ਼ ਹੋਏ ਤੇ ਛੇਤੀ ਛੇਤੀ ਸੱਚੇ ਪਾਤਸ਼ਾਹ ਲਈ ਮੰਜਾ ਵਿਛਾਇਆ ਅਤੇ ਲੰਗਰ ਦੀਆਂ ਤਿਆਰੀਆਂ ਹੋਣ ਲੱਗੀਆਂ। ਏਨੇ ਨੂੰ ਸੱਚੇ ਪਾਤਸ਼ਾਹ ਅਤੇ ਹੋਰ ਕਾਫੀ ਸਿੰਘ ਨਾਲ ਆ ਗਏ। ਸੱਚੇ ਪਾਤਸ਼ਾਹ ਜਲ-ਪਾਣੀ ਛਕਿਆ ਤੇ ਸਿੰਘਾਂ ਵੀ। ਅਤੇ ਆਪਣੀ ਆਪਣੀ ਜਗ੍ਹਾ ਤੇ ਬੈਠ ਗਏ। ਸਾਰਿਆਂ ਵਾਰੋ-ਵਾਰੀ ਮੱਥਾ ਟੇਕਿਆ। ਜਦੋਂ ਮੇਰੀ ਵਾਰੀ ਆਈ, ਮੈਂ ਵੀ ਟੇਕਿਆ। ਸਤਿਗੁਰਾਂ ਮੈਨੂੰ ਆਪਣੇ ਚਰਨਾਂ 'ਚ ਬਿਠਾ ਲਿਆ ਤੇ ਸਿੱਖਾਂ ਨੂੰ ਆਖਣ ਲੱਗੇ-"ਇਹ ਪਤਲਾ ਜਿਹਾ ਭਲਵਾਨ ਤਕੜਾ ਬੜਾ ਏ (ਕਿਉਂਕਿ ਉਹਨਾਂ ਦੀ ਹਮ-ਉਮਰ ਕਰਕੇ ਸਿੱਧੀਆਂ ਗੱਲਾਂ ਕਰਦੇ ਹੁੰਦੇ ਸਨ)। ਜਦੋਂ ਜੀ ਕਰਨਾ ਮੈਨੂੰ ਸੱਦ ਲੈਣਾ ਤੇ ਆਖਣਾ, ਤੇਰਾ ਘੋਲ ਵੇਖਣ ਨੂੰ ਜੀ ਕਰਦਾ ਸੀ। ਮੈਂ ਆਖਣਾ, ਜੀ ਹੁਕਮ ਕਰੋ। ਫੇਰ ਜਿਸ ਭਲਵਾਨ ਨੂੰ ਜੀ ਕਰਨਾ ਬੁਲਾ ਲੈਣਾ ਤੇ ਸਾਡੀਆਂ ਖੇਡਾਂ ਵੇਖਦੇ ਰਹਿਣਾ। ਕਦੀ ਆਪ ਵੀ ਮੇਰੀ ਬਾਂਹ ਫੜ ਲੈਣੀ ਤੇ ਆਖਣਾ-ਹੁਣ ਛੁਡਾ ਖਾਂ। ਮੈਂ ਜਦੋਂ ਪੂਰਾ ਜ਼ੋਰ ਲਾ ਲੈਣਾ ਤੇ ਨਾ ਛੁਡਾਈ ਜਾਣੀ, ਫਿਰ ਆਪੇ ਹੱਥ ਢਿੱਲੇ ਜਿਹੇ ਕਰ ਲੈਣੇ



Namdhari Elibrary NamdhariElibrary@gmail.com

ਤੇ ਬਾਂਹ ਛੱਡ ਦੇਣੀ। ਅੱਖਾਂ ਵਿਚ ਪਾਣੀ ਭਰ ਕੇ ਕਹਿਣ ਲੱਗੇ-ਓਹ ਮੇਰਾ ਸਾਹਨ ਗੁਰੂ ਸੀ। ਫਿਰ ਆਂਦ੍ਹੇ ਨੇ-ਹੁਣ ਕਿੰਨੀਆਂ ਘੋੜੀਆਂ ਨੀ ਕੋਲ? ਮੈਂ ਆਖਿਆ, ਜੀ ਦੋ ਨੇ। ਸਿੱਖਾਂ ਨੂੰ ਆਂਦ੍ਹੇ ਨੇ-ਚਲੋ ਵੇਖ ਕੇ ਆਈਏ। ਤੇ ਹਵੇਲੀ ਵਲ ਤੁਰ ਪਏ। ਵੇਖ ਕੇ ਆਂਦ੍ਹੇ ਨੇ-ਬੜੀ ਵਧੀਆ ਨਸਲ ਦੀਆਂ ਦੋਵੇਂ ਨੇ। ਮੈਂ ਆਖਿਆ, ਜੀ ਇਕ ਤੁਹਾਡੇ ਲਈ ਏ...ਦੱਸੋ ਕਿਹੜੀ ਘੱਲੀਏ। ਆਂਦ੍ਹੇ ਨੇ-ਘੋੜੀਆਂ ਦੋਵੇਂ ਹੀ ਇਕ ਨੰਬਰ ਨੇ। ਜਿਹੜੀ ਜ਼ਿਆਦਾ ਵਧੀਆ ਸੀ, ਮੈਂ ਆਖਿਆ-ਜੀ ਇਹ ਘੱਲ ਦਈਏ। ਆਂਦ੍ਹੇ ਨੇ-ਹੈ ਤੇ ਭੈਣੀ ਸਾਹਿਬ ਜਾਣ ਵਾਲੀ ਇਹ ਈ ਲੈ ਲੋ। ਮੈਂ ਆਖਿਆ, ਜੀ ਕਿਵੇਂ ਤੇ ਕਿਥੇ ਘੱਲੀਏ, ਹੁਕਮ ਕਰੋ। ਆਂਦ੍ਹੇ ਨੇ-ਤੁਸੀਂ ਗੋਜਰੇ ਪੁਚਾ ਦਿਓ ਓਥੋਂ ਸਿੱਖ ਆਪੇ ਲੈ ਜਾਣਗੇ। (ਗੋਜਰਾ ਸ਼ਹਿਰ ਪਾਕਿਸਤਾਨ ਵਿਚ ਲਾਇਲਪੁਰ ਦੇ ਲਾਗੇ ਸੀ)।

ਇਸ ਤਰ੍ਹਾਂ ਸਾਨੂੰ ਧਿਆਨੇ ਲਾਈ ਰੱਖਣਾ ਤੇ ਪੜ੍ਹਨੇ ਪਾ ਦਿੱਤਾ। ਪਿੰਡ ਵਿਚ ਹੀ ਸਕੂਲ ਸੀ। ਬਾਪੂ ਜੀ ਨੇ ਆਪ ਸਾਨੂੰ ਘਰ ਪੰਜਾਬੀ ਪੜ੍ਹਾਉਣੀ। ਸਾਰੀਆਂ ਪੋਥੀਆਂ ਲਿਆ ਦਿੱਤੀਆਂ, ਗੁਟਕੇ ਤੋਂ ਲੈ ਕੇ ਸੈਂਚੀਆਂ ਤੱਕ। ਮੈਂ ਤੇ ਜਗੀਰ ਜੋ ਮੈਥੋਂ ਛੋਟੀ ਏ, ਅਸਾਂ ਸਕੂਲ ਵੀ ਜਾਣਾ ਤੇ ਘਰ ਬਾਪੂ ਜੀ ਤੋਂ ਵੀ ਪੜ੍ਹਨਾ; ਕਿਉਂਕਿ ਸਕੂਲ ਵਿਚ ਹਿੰਦੀ ਦੀ ਪੜ੍ਹਾਈ ਸੀ। ਜਦੋਂ ਅਸੀਂ ਚੰਗੀ ਤਰ੍ਹਾਂ ਪਾਠ ਕਰਨਾ ਤਾਂ ਸਾਡੇ ਕੋਲ ਬਹਿ ਕੇ ਸਾਡੀਆਂ ਗਲਤੀਆਂ ਕੱਢਣੀਆਂ ਤੇ ਆਖਣਾ, ਸੁਧ ਪਾਠ ਕਰਿਆ ਕਰੋ। ਚੰਗੇ ਪਾਠੀਆਂ ਨੂੰ ਸਾਡਾ ਪਾਠ ਸੁਣਾਉਣਾ ਤੇ ਬੜੇ ਖੁਸ਼ ਹੋਣਾ। ਇਸ ਤਰ੍ਹਾਂ ਸਾਨੂੰ ਉਹਨਾਂ ਦਰਬਾਰ ਸਾਹਿਬ ਦਾ ਪਾਠ ਵੀ ਸਿਖਾਇਆ। ਤੇ ਇਸ ਕਾਬਲ ਕੀਤਾ।

ਸਮਾਂ ਆਪਣੀ ਚਾਲੇ ਚਲਦਾ ਰਿਹਾ। ਵੱਡੀਆਂ ਭੈਣਾਂ ਵਿਆਹੀਆਂ ਸਨ, ਤੇ ਅਸੀਂ ਤਿੰਨ ਛੋਟੀਆਂ ਸਾਂ। ਜਗੀਰ ਜੋ ਮੈਥੋਂ ਛੋਟੀ ਏ, ਉਹ ਹੁਣ ਐਲਨਾਬਾਦ ਰਹਿੰਦੀ ਏ ਤੇ 'ਜੇ. ਕੇ. ਸੰਧੂ' ਦੇ ਤਖ਼ੱਲਸ ਦੇ ਨਾਂ ਤੇ ਮਸ਼ਹੂਰ ਏ। ਉਸਦੀਆਂ ਬਹੁਤ ਸਾਰੀਆਂ ਕਿਤਾਬਾਂ ਤੇ ਨਾਵਲ, ਗੀਤ ਨਾਟਕ ਅਤੇ ਲੇਖ ਰਸਾਲਿਆਂ ਵਿਚ ਛਪਦੇ ਰਹਿੰਦੇ ਹਨ। ਜਗੀਰ ਮੇਰੀ ਛੋਟੀ ਭੈਣ ਤਾਂ ਹੈ ਹੀ ਨਾਲ ਛੋਟੀ ਦਰਾਣੀ ਵੀ ਏ। ਇਸ ਦਾ ਛੋਟਿਆਂ ਹੁੰਦਿਆਂ ਦਾ ਰਿਸ਼ਤਾ ਮੇਰੇ ਬੀਜੀ ਅਤੇ ਹੁਣ ਵਾਲੇ ਬੇਬੇ ਜੀ ਨੇ ਕਿਸੇ ਪ੍ਰੋਗਰਾਮ ਵਿਚ ਗੱਲਾਂ ਗੱਲਾਂ ਵਿਚ ਹੀ ਪੱਕਾ ਕਰ ਲਿਆ ਸੀ। ਦੋਵਾਂ ਨੇ ਆਖਿਆ, ਇਹ ਇਕੋ ਜਿਹੀਆਂ ਨੇ ਆਪਾਂ ਇਹਨਾਂ ਨੂੰ ਲਾਂਭੇ ਨਹੀਂ ਜਾਣ ਦੇਣਾ ਅਤੇ ਗੱਲ ਪੱਕੀ ਹੋ ਗਈ ਸੀ। ਫਿਰ ਬੀਜੀ ਤਾਂ ਇਸ ਦੁਨੀਆਂ ਵਿਚ ਨਾ ਰਹੇ, ਬੇਬੇ ਜੀ ਨੇ ਇਹ ਗੱਲ ਯਾਦ ਰੱਖੀ।

ਜਗੀਰ ਦੀ ਤੇ ਦਰਸ਼ਨ ਸਿੰਘ ਜੀ ਮੰਗਣੀ ਹੋ ਗਈ। ਬੇਜੀ ਸਾਡੇ ਕੋਲ ਮੋਗੀਵਾਲੇ ਕਦੀ ਕਦੀ ਜਗੀਰ ਨੂੰ ਮਿਲਣ ਦੇ ਬਹਾਨੇ ਆਉਂਦੇ ਜਾਂਦੇ ਰਹੇ। ਬੇਜੀ ਆਪਣਾ ਭਰਾਵਾਂ ਕੋਲ ਹੀ ਰਹਿੰਦੇ ਸਨ ਸਮਾਣੇ ਸ਼ਹਿਰ ਕੋਲ ਤਲਵੰਡੀ ਪਿੰਡ ਵਿਚ। ਇਨ੍ਹਾਂ ਦੀ ਭਰਜਾਈ ਮੇਰੀ ਸਕੀ ਮਾਸੀ ਏ। ਘਰ ਜਾ ਕੇ ਮਾਸੀ ਜੀ ਨੂੰ ਕਹਿਣ ਲੱਗੇ-ਤੂੰ ਮੋਗੀਵਾਲੇ ਜਾਹ ਤੇ ਜਗੀਰ ਤੋਂ ਵੱਡੀ ਦਾ ਵੀ ਰਿਸ਼ਤਾ ਲੈ ਦੇ, ਮੈਂ ਵੀ ਆਪਣੇ ਪੁੱਤਰ ਦਾ ਵਿਆਹ ਕਰਾਂ ਅਤੇ ਅਸੀਂ ਵੀ ਆਪਣੇ ਘਰ ਵਾਲੇ ਬਣੀਏ। ਮੇਰੇ ਮਾਸੀ ਜੀ ਨੇ ਏਸੇ ਤਰ੍ਹਾਂ ਹੀ ਕੀਤਾ ਅਤੇ ਮੈਂ ਜਗੀਰ ਤੋਂ ਵੀ ਪਹਿਲਾਂ ਬੇਜੀ ਦੀ ਧੀ ਬਣ ਗਈ। ਮੇਰੇ ਇਸ ਘਰ ਵਿਚ ਆਉਣ ਨਾਲ ਬੇਜੀ ਬਹੁਤ ਖੁਸ਼ ਹੋਏ ਤੇ ਆਖਣ-ਸ਼ੁਕਰ ਏ ਮੇਰਾ ਵੀ ਘਰ ਬਣਿਆ। ਮੈਂ ਵੀ ਧੀ ਵਾਲੀ ਬਣੀ; ਕਿਉਂਕਿ ਉਹਨਾਂ ਦੀ ਕੋਈ ਧੀ ਨਹੀਂ ਸੀ...ਤਿੰਨ ਬੇਟੇ ਹੀ ਸਨ।

ਉਹਨਾਂ ਮੈਨੂੰ ਦੱਸਣਾ-ਮੈਨੂੰ ਅਜੇ ੧੨ ਸਾਲ ਹੀ ਹੋਏ ਸਨ ਵਿਆਹੀ ਨੂੰ...ਏਹਨਾਂ ਮੇਰਿਆਂ ਪੁੱਤਰਾਂ ਦੇ ਪਿਤਾ ਜੀ ਪਾਕਿਸਤਾਨ ਵਿਚ ਹੀ ਚੜ੍ਹਾਈ ਕਰ ਗਏ ਸਨ। ਇਹ ਅਜੇ ਤਿੰਨੇ ਭਰਾ ਨਿੱਕੇ ਨਿੱਕੇ ਹੀ ਸਨ ਮੈਨੂੰ ਕੋਈ ਸਮਝ ਨਾ ਆਵੇ ਕਿ ਮੈਂ ਹੁਣ ਕੀ ਕਰਾਂ ਤੇ ਕਿੱਥੇ ਜਾਵਾਂ...ਬਹੁਤ ਹੀ ਮੁਸ਼ਕਿਲ ਹੋ ਗਈ। ਘਰ ਛੱਡਣ ਨੂੰ ਵੀ ਜੀ ਨਾ ਕਰੇ ਅਤੇ ਮੇਰੀ ਉਮਰ ਵੀ ਅਜੇ ਕੱਲਿਆਂ ਰਹਿਣ ਵਾਲੀ ਨਹੀਂ ਸੀ। ਮੇਰੇ ਵੀਰ ਵੀ ਆਖਣ, ਭੈਣ ਤੂੰ ਹੁਣ ਸਾਡੇ ਕੋਲ ਚੱਲ...ਅਸੀਂ ਨਾ ਤਾਂ ਏਥੇ ਰਹਿ ਸਕਦੇ ਹਾਂ ਤੇ ਨਾ ਤੈਨੂੰ ਕੱਲਿਆਂ ਛੱਡ ਸਕਦੇ ਆਂ। ਮੈਂ ਵੀ ਫਿਰ ਸੋਚਿਆ, ਚਲੋ ਠੀਕ ਏ। ਹੋਰ ਕੋਈ ਚਾਰਾ ਵੀ ਤੇ ਨਹੀਂ ਸੀ ਨਾ ਚੱਲ ਸਕਦਾ। ਮੈਂ ਦਿਲ ਤੇ ਪੱਥਰ ਧਰ ਕੇ ਐਡਾ ਸੋਹਣਾ ਤੇ ਪਿਆਰਾ ਜਿਹਾ ਘਰ ਛੱਡ ਕੇ ਆਪਣੇ ਬੱਚਿਆਂ ਨੂੰ ਨਾਲ ਲੈ ਕੇ ਪੇਕੇ ਘਰ ਆ ਗਈ।

ਬੇਜੀ ਗੱਲਾਂ ਕਰਨ ਤੇ ਮੈਨੂੰ ਆਪਣਾ ਹੀ ਸੀਨ ਅੱਖਾਂ ਅੱਗੇ ਆ ਗਿਆ। ਮੈਂ ਤੇ ਬੇਜੀ ਰੱਜ ਰੱਜ ਕੇ ਰੋਈਆਂ। ਸਾਨੂੰ ਚੁੱਪ ਕਰਾਉਣ ਵਾਲੀ ਕੋਈ ਨਹੀਂ ਸੀ। ਬੇਜੀ ਸਿਆਣੇ ਸਨ ਤੇ ਨਾਲੇ ਉਹਨਾਂ ਵੀ ਬਹੁਤ ਗ਼ਮ ਹੰਢਾਇਆ ਸੀ। ਮੈਨੂੰ ਚੁੱਪ ਕਰਾਉਣ ਤੇ ਆਖਣ-ਮੈਨੂੰ ਪਤਾ ਏ ਤੁਸੀਂ ਵੀ ਸਾਡੇ ਵਾਂਗ ਦੁਖੀ ਜੇ, ਚੁੱਪ ਕਰ ਮੇਰੀ ਧੀ। ਉਹਨਾਂ ਦੇ ਚੁੱਪ ਕਰਾਉਣ ਨਾਲ ਮੈਨੂੰ ਇਸ ਤਰ੍ਹਾਂ ਲੱਗਾ ਜਿਵੇਂ ਮੇਰੀ ਓਹ ਮਾਂ ਹੀ ਮਿਲ ਗਈ ਹੋਵੇ...ਨਿੱਕਿਆਂ ਹੁੰਦਿਆਂ ਵਾਲੀ, ਜੋ ਮਿਰਜ਼ਾਪੁਰ ਰਹਿ ਗਈ ਸੀ। ਦਿਲ ਵਿਚ ਆਵੇ-ਸਾਨੂੰ ਤੇ ਕੋਈ ਚੁੱਪ ਕਰਾਉਣ ਵਾਲਾ ਵੀ ਕੋਈ ਨਹੀਂ ਸੀ ਹੁੰਦਾ। ਆਪੇ ਰੋਣਾ ਤੇ ਆਪੇ ਚੁੱਪ ਕਰ ਜਾਣਾ। ਮੈਨੂੰ ਬੇਜੀ ਬਹੁਤ ਚੰਗੇ ਲੱਗਣੇ। ਮਾਂ ਦਾ ਪਿਆਰ



Namdhari Elibrary NamdhariElibrary@gmail.com

ਸਾਰਾ ਹੀ ਮੈਨੂੰ ਉਨ੍ਹਾਂ ਵਿਚੋਂ ਲੱਭਣ ਲੱਗ ਪਿਆ। ਉਨ੍ਹਾਂ ਨੂੰ ਵੀ ਬਹੁਤ ਖੁਸ਼ੀ ਹੋਣੀ ਕਿ ਮੇਰਾ ਵੀ ਕੋਈ ਧੀਆਂ ਵਾਂਗ ਦੁਖ ਸੁਖ ਸੁਣਦਾ ਏ ਤੇ ਮੈਨੂੰ ਬਹੁਤ ਹੀ ਪਿਆਰ ਕਰਨਾ ਅਤੇ ਆਪ ਵੀ ਬਹੁਤ ਖੁਸ਼ ਰਹਿਣਾ। ਔਖੇ ਔਖੇ ਕੰਮ ਆਪ ਕਰਨੇ ਤੇ ਸੌਖੇ ਸੌਖੇ ਮੈਨੂੰ ਦੱਸਣੇ। ਸਵੇਰੇ ਆਖਣਾ, ਤੂੰ ਹੁਣ ਪਾਠ ਕਰ ਲੈ। ਮੇਰੇ ਪਾਠ ਕਰਦਿਆਂ ਨੂੰ ਸਾਰਾ ਹੀ ਕੰਮ ਮੁਕਾ ਲੈਣਾ। ਉਹਨਾਂ ਦਾ ਸਰੀਰ ਬੇਰੋਗ ਸੀ। ਸਾਰਾ ਦਿਨ ਚਰਖਾ ਕੱਤਣਾ ਸਾਨੂੰ ਵੀ ਨਾਲ ਲੈ ਲੈਣਾ ਤੇ ਬਹੁਤ ਖੁਸ਼ ਰਹਿਣਾ।

ਸਮਾਂ ਲੰਘਦਾ ਗਿਆ। ਉਹਨਾਂ ਦੇ ਦੂਜੇ ਪੁੱਤਰ ਵੀ ਵਿਆਹੇ ਗਏ ਸਨ। ਘਰ ਵਿਚ ਬਹੁਤ ਰੌਣਕ ਸੀ। ਬੇਜੀ ਨੇ ਆਪਣੇ ਪੋਤਰੇ ਪੋਤਰੀਆਂ ਨਾਲ ਬੜਾ ਲਾਡ ਪਿਆਰ ਕਰਨਾ ਤੇ ਆਖਣਾ-ਹੁਣ ਮੇਰਾ ਘਰ ਬਣਿਆ ਏ। ਫਿਰ ਆਖਣਾ-ਮੇਰੇ ਭਰਾਵਾਂ ਭਰਜਾਈਆਂ ਨੇ ਵੀ ਮੇਰੀ ਬਹੁਤ ਕਦਰ ਕੀਤੀ ਸੀ। ਹਰ ਕੰਮ ਮੈਥੋਂ ਪੁੱਛ ਕੇ ਕਰਦੇ ਸਨ, ਪਰ ਫਿਰ ਵੀ ਮੇਰਾ ਦਿਲ ਕਰਦਾ ਸੀ ਕਿ ਅੱਗੇ ਵਾਂਗ ਮੇਰਾ ਵੀ ਘਰ ਬਣ ਜਾਏ। ਪ੍ਰਮਾਤਮਾ ਦੇ ਘਰ ਕੋਈ ਘਾਟਾ ਨਹੀਂ, ਉਹਨੂੰ ਸਭ ਦਾ ਫਿਕਰ ਏ। ਜ਼ਿੰਦਗੀ ਵੀ ਇਕ ਰਸਤਾ ਏ, ਚਲਦਿਆਂ ਚਲਦਿਆਂ ਕਿਤੇ ਤੇ ਬਹੁਤ ਵਧੀਆ ਆ ਜਾਂਦਾ ਏ ਤੇ ਕਿਤੇ ਉਲਝਿਆ ਕਹਿ ਲੋ। ਏਸੇ ਤਰ੍ਹਾਂ ਸਾਡੀ ਵੀ ਜ਼ਿੰਦਗੀ ਸੀ। ਬੱਚੇ ਹੁਣ ਜਵਾਨ ਹੁੰਦੇ ਜਾਂਦੇ ਸਨ। ਸਾਡੀ ਬੇਟੀ ਕੁਲਦੀਪ ੧੮ ਸਾਲਾਂ ਦੀ ਹੋ ਗਈ ਸੀ। ਕਰੀਵਾਲੇ ਚੰਗਾ ਜਿਹਾ ਘਰ ਲੱਭ ਕੇ ਉਹਦੀ ਸ਼ਾਦੀ ਕਰ ਦਿੱਤੀ। ਬੇਜੀ ਦੀ ਪਹਿਲੀ ਤੇ ਵੱਡੀ ਪੋਤਰੀ ਕੁਲਦੀਪ ਆਪਣੇ ਘਰ ਚਲੀ ਗਈ। ਉਸ ਘਰ ਵਿਚ ਜਾ ਕੇ ਦੀਪ ਨੇ ਦੀਪ ਜਗਾ ਦਿੱਤੇ। ਪਰ ਇਥੇ ਤਾਂ ਹਨੇਰਾ ਹੀ ਹਨੇਰਾ ਹੋ ਗਿਆ। ਸਾਡਾ ਦਿਲ ਨਾ ਲੱਗੇ, ਮਨ ਬਹੁਤ ਉਦਾਸ ਜਿਹਾ ਰਹਿਣ ਲੱਗ ਪਿਆ। ਬੇਜੀ ਸਭ ਕੁਝ ਜਾਣਦੇ ਸਨ। ਅਸੀਂ ਜਿਥੇ ਵੀ ਬਹੀਏ ਉਹ ਸਾਡੇ ਮਗਰ ਹੀ ਰਹਿਣ ਤੇ ਦਿਲਾਸੇ ਦੇਣ-ਕੋਈ ਗੱਲ ਨਹੀਂ ਮੈਂ ਤੁਹਾਡੇ ਨਾਲ ਹੀ ਹਾਂ। ਦਿਨ ਲੰਘਦੇ ਗਏ। ਕਦੀ ਦੀਪ ਨੇ ਆ ਜਾਣਾ ਤੇ ਕਦੀ ਅਸਾਂ, ਵਾਰੋ ਵਾਰੀ ਜਾ ਕੇ ਮਿਲ ਆਇਆ ਕਰਨਾ। ਇਕ ਦਿਨ ਓਹ ਵੀ ਆ ਗਿਆ ਜਿਸਨੂੰ ਸਾਰੀ ਦੁਨੀਆਂ ਲੋਚਦੀ ਏ। ਕਰੀਵਾਲਿਓਂ ਲਾਗੀ ਆਇਆ ਕਿ ਦੀਪ ਦੇ ਘਰ ਕਾਕਾ ਹੋਇਆ ਏ। ਬੜੀ ਖੁਸ਼ੀ ਹੋਈ, ਖੁਸ਼ੀ ਦਾ ਅੰਤ ਹੀ ਨਾ ਰਿਹਾ। ਸਾਰੇ ਪਾਸਿਉਂ ਵਧਾਈਆਂ ਹੀ ਵਧਾਈਆਂ ਮਿਲ ਰਹੀਆਂ ਸਨ। ਪਤਾ ਨਹੀਂ ਕਿਉਂ ਉਹ ਵਧਾਈ ਬਹੁਤ ਚੰਗੀ ਲੱਗ ਰਹੀ ਸੀ, ਇਸ ਤਰ੍ਹਾਂ ਜਾਪੇ ਜਿਵੇਂ ਹੁਣ ਸਾਰੀ ਦੁਨੀਆਂ ਬੜੀ ਖੁਸ਼ ਹੋਏਗੀ। ਬੇਜੀ ਸਾਡੇ ਨਾਲੋਂ ਵੀ ਜ਼ਿਆਦਾ ਖੁਸ਼ ਸਨ। ਵਾਰੀ ਵਾਰੀ ਸਾਰੇ ਕਾਕਾ ਵੇਖਣ ਗਏ। ਕਾਕੇ ਦਾ ਨਾਂਅ ਰਛਪਾਲ ਸਿੰਘ ਰੱਖਿਆ ਗਿਆ।

ਇਕ ਦਿਨ ਬੇਜੀ ਆਖਣ ਲੱਗੇ-ਮੇਰਾ ਜੀ ਕਰਦਾ ਏ ਮੈਂ ਕਾਕੇ ਨੂੰ ਦੇਖ ਕੇ ਆਵਾਂ। ਅਸਾਂ ਆਖਿਆ, ਜਾਓ ਪਰ ਛੇਤੀ ਆ ਜਾਇਓ। ਚੰਗਾ ਆਖ ਕੇ ਤੁਰ ਗਏ। ਤੇ ਦੂਜੇ ਦਿਨ ਆ ਗਏ। ਮੈਂ ਵੇਖਿਆ ਤਾਂ ਬੇਜੀ ਕਾਕੇ ਨੂੰ ਕੁੱਛੜ ਚੁੱਕੀ ਆਉਣ ਤੇ ਨਾਲੇ ਬੜੇ ਖੁਸ਼। ਮੈਂ ਆਖਿਆ ਬੇਜੀ ਇਹ ਕੀ ਕੀਤਾ ਜੇ, ਰਛਪਾਲ ਤੇ ਅਜੇ ਮਾਂ ਦਾ ਦੁੱਧ ਪੀਂਦਾ ਏ? ਆਂਦੇ ਨੇ-ਕੀ ਕੀਤਾ, ਤੈਨੂੰ ਮੁੰਡਾ ਲਿਆ ਕੇ ਦਿੱਤਾ ਏ...ਹੋਰ ਕੀ ਕੀਤਾ। ਬੇਜੀ ਬਹੁਤ ਦਲੇਰ ਤੇ ਵਿਸ਼ਾਲ ਦਿਲ ਦੇ ਮਾਲਕ ਸਨ...ਏਡਾ ਵੱਡਾ ਆਪੇ ਹੀ ਫੈਸਲਾ ਕਰ ਲਿਆ, ਸਾਨੂੰ ਕਿਸੇ ਨੂੰ ਕੋਈ ਪਤਾ ਨਹੀਂ ਸੀ ਕਿ ਇਹ ਕਿਵੇਂ ਕਰੀਵਾਲੇ ਗਏ ਨੇ? ਸਾਡੇ ਭਾਵੇਂ ਦਿਲ ਵਿਚ ਆਉਂਦੀ ਸੀ, ਪਰ ਉਨ੍ਹਾਂ ਨਾਲ ਕਦੀ ਕੋਈ ਗੱਲ ਨਹੀਂ ਸੀ ਹੋਈ। ਫਿਰ ਆਖਣ ਲੱਗੇ-ਕੀ ਆਂਹਨੀ ਏਂ ਮਾਂ ਦਾ ਦੁੱਧ ਪੀਂਦਾ ਏ? ...ਸਾਡੇ ਘਰ ਦੁੱਧ ਹੈਨੀ। ਇਹਨੂੰ ਦੁੱਧ ਘਿਓ ਖਵਾ ਤੇ ਮਾਲਸ਼ ਕਰਿਆ ਕਰ, ਇਹਨੇ ਦੂਣਾ ਹੋ ਜਾਣੈ। ਮੈਂ ਇਸੇ ਤਰ੍ਹਾਂ ਹੀ ਕਰਨਾ ਤੇ ਉਹਨੂੰ ਕੋਈ ਪ੍ਰਵਾਹ ਨਾ। ਰਛਪਾਲ ਓਦੋਂ ਇਕ ਸਾਲ ਤੇ ੪ ਮਹੀਨੇ ਦਾ ਸੀ ਜਦੋਂ ਸਾਡੇ ਕੋਲ ਆਇਆ ਸੀ।

ਅੱਜ ਅਸੀਂ ਵੀ ਤੁਹਾਡੇ ਸਾਰਿਆਂ ਵਾਂਗ ਆਪਣੇ ਘਰ ਬੜੇ ਖੁਸ਼ ਤੇ ਸੰਤੁਸ਼ਟ ਹਾਂ, ਸਿਰਫ ਬੇਜੀ ਦੀਆਂ ਅਸੀਸਾਂ ਤੇ ਉੱਦਮ ਕਰਕੇ। ਉਹ ਬੜੇ ਉਚੇ ਤੇ ਸੁੱਚੇ ਦਿਲ ਦੇ ਮਾਲਕ ਸਨ। ਅੱਜ ਰਛਪਾਲ ੩੨ ਸਾਲ ਦਾ ਹੋ ਗਿਆ ਏ। ਬੜੇ ਆਗਿਆਕਾਰ ਨੇ ਦੋਨੋਂ ਜੀਅ। ਦੋ ਬੱਚੇ ਨੇ, ਦੁਨੀਆਂ ਦਾ ਸਾਰਾ ਮੇਵਾ ਮਿਲ ਗਿਆ ਏ। ਉਨ੍ਹਾਂ ਸਾਡਾ ਘਰ ਬਣਾ ਦਿੱਤਾ। ਹੁਣ ਆਉਂਦੇ ਹੁੰਦੇ ਸਨ, ਮੈਂ ਸੋਚਦੀ ਹੁੰਦੀ ਸਾਂ, ਮੇਰੇ ਵੱਡੇ ਪੁੱਤਰ ਦਾ ਘਰ ਕੋਈ ਵੰਡੇਗਾ? ਹੁਣ ਮੈਂ ਬੜੀ ਸੁਰਖਰੂ ਹੋ ਕੇ ਦੁਨੀਆਂ ਤੋਂ ਜਾਵਾਂਗੀ; ਕਿਉਂਕਿ ਤਿੰਨਾਂ ਪੁੱਤਰਾਂ ਦੇ ਘਰ ਰੰਗ ਲੱਗਾ ਏ, ਆਪਣੇ ਆਪਣੇ ਘਰ ਬਹੁਤ ਖੁਸ਼ ਨੇ। ਦਰਸ਼ਨ ਸਿੰਘ ਤੇ ਐਲਨਾਬਾਦ ਰਹਿੰਦਾ ਏ ਤੇ ਅਸੀਂ ਦੋ ਘਰ ਇਥੇ ਹਾਂ। ਸੂਰਤਾ ਸਿੰਘ ਤੇ ਅਸੀਂ ਬੁੱਢੀ ਮਾੜੀ ਵਿਚ। ਬੇਜੀ ਕਦੇ ਛੋਟੇ ਪੁੱਤਰ ਸੂਰਤਾ ਸਿੰਘ ਵਲ ਤੁਰ ਜਾਂਦੇ ਨੇ ਕਦੀ ਸਾਡੇ ਵੱਲ। ਜਦੋਂ ਦਿਲ ਕਰੇ ਐਲਨਾਬਾਦ ਵੀ ਤੁਰ ਜਾਂਦੇ ਦਰਸ਼ਨ ਸਿੰਘ ਕੋਲ। ਦਰਸ਼ਨ ਸਿੰਘ ਬੇਜੀ ਦੀ ਬਹੁਤ ਇੱਜ਼ਤ ਕਰਦਾ ਏ। ਬਾਜ਼ਾਰ ਜਾਏ ਜਾਂ ਖੇਤ ਵਲ, ਬੇਜੀ ਨੂੰ ਮੱਥਾ ਟੇਕ ਕੇ ਜਾਣਾ ਤੇ ਆਣ ਕੇ ਫਿਰ ਟੇਕਣਾ। ਆਂਦਾ ਏ, ਇਸ ਤਰ੍ਹਾਂ ਮੇਰਾ ਸਾਰਾ ਦਿਨ ਬੜਾ ਸੌਖਾ ਲੰਘਦਾ ਏ। ਬੜੀ ਸੇਵਾ ਕਰਨੀ ਸਾਰੇ ਪਰਿਵਾਰ ਨੇ। ਜਦੋਂ ਉਹਨਾਂ ਦਾ ਜੀਅ ਕਰਨਾ, ਆਖਣਾ-ਹੁਣ ਮੈਨੂੰ ਛੱਡ ਆਓ। ਫਿਰ ਛੱਡ ਜਾਣਾ। ਸਾਰੇ



Namdhari Elibrary NamdhariElibrary@gmail.com

ਪੁੱਤਰ-ਪੋਤਰਿਆਂ ਨੂੰ ਇਕੋ ਜਿਹੇ ਸਮਝਣਾ, ਇੱਜ਼ਤ ਕਰਨੀ ਤੇ ਕਰਾਉਣੀ।

ਹੁਣ ਬੇਜੀ ਕੁਝ ਕਮਜ਼ੋਰ ਹੁੰਦੇ ਜਾਂਦੇ ਸੀ। ਬਿਨਾਂ ਕਿਸੇ ਨੁਕਸ ਦੇ, ਕੋਈ ਗੋਡੇ ਪੀੜ ਨਹੀਂ ਸੀ ਕਰਦੇ, ਨਾ ਕੋਈ ਲੱਤ ਬਾਂਹ ਹੀ ਕਰਦੀ ਸੀ। ਬਿਨਾਂ ਕਿਸੇ ਨੁਕਸ ਦੇ ਰਹਿੰਦੇ ਜਾਂਦੇ ਸਨ। ਗਰਮੀਆਂ ਸੁਰਤਾ ਸਿੰਘ ਵਲ ਰਹਿਣਾ ਤੇ ਸਰਦੀਆਂ ਵਿਚ ਸਾਡੇ ਵੱਲ। ਇਕ ਦਿਨ ਆਖਣ ਲੱਗੇ-ਐਤਕਾਂ ਸਿਆਲ ਮੈਂ ਮੁਸ਼ਕਲ ਈ ਕੱਢਣਾ ਏਂ। ਮੈਂ ਆਖਿਆ, ਬੇਜੀ ਇਹ ਕੀ ਆਖਿਆ ਜੇ? ਅਜੇ ਸਾਨੂੰ ਤੁਹਾਡੀ ਬਹੁਤ ਲੋੜ ਏ...ਅਜੇ ਅਸਾਂ ਤੁਹਾਡੇ ਕੋਲੋਂ ਬਹੁਤ ਕੁਛ ਲੈਣਾ ਏਂ। ਆਂਦ੍ਹੇ ਨੇ-ਮੈਂ ਕਮਜ਼ੋਰ ਹੀ ਬਹੁਤ ਹੋ ਗਈ ਆਂ, ਨਾਲੇ ਮੈਂ ਚਾਹੁੰਦੀ ਆਂ ਏਸੇ ਤਰ੍ਹਾਂ ਭਰਿਆ ਮੇਲਾ ਛੱਡ ਕੇ ਜਾਵਾਂ...ਤੁਹਾਡਾ ਕੋਈ ਦੁੱਖ ਨਾ ਵੇਖਾਂ। ਉਨ੍ਹਾਂ ਦੀ ਉਮਰ ਵੀ ੯੫-੯੬ ਸਾਲ ਦੀ ਹੋ ਗਈ ਸੀ, ਪਰ ਯਾਦਾਸ਼ਤ ਬਿਲਕੁਲ ਨਹੀਂ ਗਈ ਸੀ। ਪਤਾ ਨਹੀਂ ਪ੍ਰਮਾਤਮਾ ਕਿਤੇ ਨੇੜੇ ਹੀ ਸੁਣਦਾ ਸੀ, ਓਦੋਂ ਉਹ ਸੁਰਤਾ ਸਿੰਘ ਵੱਲ ਸਨ। ਆਂਦ੍ਹੇ ਨੇ-ਮੇਰਾ ਜੀ ਕਰਦਾ ਏ ਮੇਰਾ ਅਖੀਰੀ ਟਾਇਮ ਕਦੇ ਮੇਰੇ ਵੱਡੇ ਪੁੱਤਰ ਦੇ ਘਰ ਆਵੇ ਨਾ, ਕਿਉਂਕਿ ਉਹ ਮੇਰਾ ਪਹਿਲਾ ਤੇ ਵੱਡਾ ਘਰ ਏ। ਮੈਂ ਆਖਿਆ, ਸਾਡੇ ਵਲ ਹੁਣ ਕਦੋਂ ਆਉਣਾ ਜੇ? ਆਂਦ੍ਹੇ ਨੇ ਮੱਘਰ ਦੀ ਪਹਿਲੀ ਵਾਲੇ ਦਿਨ ਮੈਨੂੰ ਲੈ ਜਾਇਓ। ਅਸੀਂ ਪਹਿਲੀ ਵਾਲੇ ਦਿਨ ਬੇਜੀ ਨੂੰ ਆਪਣੇ ਘਰ ਲੈ ਆਂਦਾ।

ਅਜੇ ਬੇਜੀ ਨੂੰ ੧੦ ਦਿਨ ਹੀ ਹੋਏ ਸਨ ਆਇਆਂ ਨੂੰ, ਰਾਤ ਨੂੰ ਮੈਨੂੰ ਪੁੱਛਣ ਲੱਗੇ-ਬਲਬੀਰ ਕੌਰੇ ਹੁਣ ਕੀ ਟੈਮ ਏ? ਮੈਂ ਆਖਿਆ, ਬੇਜੀ ਅਜੇ ਤਾਂ ੧੨ ਹੀ ਵੱਜੇ ਨੇ...ਕੀ ਗੱਲ ਏ? ਆਂਦ੍ਹੇ ਨੇ-ਕੋਈ ਗੱਲ ਨਹੀਂ। ਫਿਰ ਮਿੱਠੇ ਮਿੱਠੇ ਹੁੰਗੂਰੇ ਭਰ ਕੇ ਤੇ ਨਿੱਕੇ ਨਿੱਕੇ ਸ਼ਬਦ ਪੜ੍ਹਨ ਲੱਗ ਪਏ। ਮੈਂ ਤੇ ਬੇਜੀ ਹਮੇਸ਼ਾ ਇਕ ਬੈੱਡ ਤੇ ਹੀ ਸੌਂਦੀਆਂ ਸਾਂ। ਥੋੜ੍ਹੇ ਚਿਰ ਬਾਦ ਫਿਰ ਆਂਦ੍ਹੇ, ਹੁਣ ਵੇਖ ਕੀ ਟੈਮ ਏ। ਮੈਂ ਵੇਖ ਕੇ ਦੱਸਿਆ ਤੇ ਫਿਰ ਤੀਜੀ ਵਾਰੀ ਪੁੱਛਣ ਲੱਗੇ-ਹੁਣ ਵੇਖੇ ਨਾ। ਮੈਂ ਫਿਰ ਦੱਸਿਆ। ਮੇਰੇ ਦਿਲ ਵਿਚ ਆਇਆ, ਅੱਜ ਕੋਈ ਗੱਲ ਏ...ਬੇਜੀ ਨਾ ਸੌਂਦੇ ਨੇ ਨਾ ਸੌਣ ਦੇਂਦੇ ਨੇ। ਓਨੇ ਚਿਰ ਨੂੰ ਫਿਰ ਮੇਰੇ ਪਾਸੇ ਵਲ ਆ ਗਏ ਤੇ ਆਖਣ ਲੱਗੇ-ਮੇਰੇ ਪਿੰਡੇ ਨੂੰ ਤੇਲ ਮਲ। ਮੈਂ ਤੇਲ ਮਲਿਆ ਤੇ ਨਾਲੇ ਮੈਂ ਪੁਛਿਆ-ਬੇਜੀ ਕੀ ਹੁੰਦਾ ਜੇ? ਅੱਜ ਤੁਸੀਂ ਸਾਰੀ ਰਾਤ ਨਹੀਂ ਸੁੱਤੇ? ਆਂਦ੍ਹੇ ਨੇ-ਪਤਾ ਨਹੀਂ ਮੇਰੇ ਅੰਦਰ ਖੋਹ੍ਹੀ ਜਹੀ ਲੱਗੀ ਏ, ਨਾਲੇ ਹੁਣ ਕੀ ਟੈਮ ਏ? ਮੈਂ ਆਖਿਆ, ਹੁਣ ਤੇ ੪ ਵੱਜੇ ਨੇ। ਮੈਂ ਉੱਠ ਪਈ ਤੇ ਆਂਦ੍ਹੇ ਨੇ-ਗੁਰਦੁਆਰਿਓਂ ਆਣ ਕੇ ਮੇਰਾ ਵੀ ਇਸ਼ਨਾਨ ਕਰਾ ਦਈਂ। ਮੈਂ ਆਣ ਕੇ ਉਠਾਇਆ ਤੇ ਆਖਿਆ, ੬ ਵੱਜ ਗਏ, ਹੁਣ ਤੇ ਨਹਾ ਲਓ। ਚੰਗੇ ਭਲੇ ਉਠ ਕੇ ਬਾਥਰੂਮ ਵਿਚ ਆਪੇ ਤੁਰ ਕੇ ਗਏ ਨੇ, ਦਹੀਂ ਲੈ ਕੇ ਇਸ਼ਨਾਨ ਕੀਤਾ। ਬਾਹਰ ਨਿਕਲ ਕੇ ਕੰਬਣ ਹੀ ਲੱਗ ਪਏ ਨੇ। ਮੈਂ ਫੜ ਕੇ ਅੰਦਰ ਲੈ ਆਂਦਾ। ਕੁਝ ਗੱਲਾਂ ਕਰਨ ਸਮਝ ਨਾ ਆਵੇ। ਮੰਜੇ ਤੇ ਪਾ ਕੇ ਨੱਪਿਆ-ਘੁੱਟਿਆ, ਪਰ ਕੋਈ ਫਰਕ ਨਾ ਪਵੇ, ਕੰਬੀ ਜਾਣ। ਕੁਝ ਆਖਣਾ ਚਾਹੁੰਦੇ ਸਨ, ਪਰ ਕੋਈ ਸਮਝ ਨਾ ਆਵੇ। ਪਤਾ ਨਹੀਂ ਕੋਈ ਤਕਲੀਫ ਸੀ ਅੰਦਰ, ਬੜੀ ਮੁਸ਼ਕਲ ਨਾਲ ਦੋ ਚਮਚ ਦੁਧ ਮੂੰਹ ਵਿਚ ਪਾਇਆ, ਪਰ ਲੰਘੇ ਨਾ।

ਸਾਰੇ ਪੁੱਤਰ ਨੂੰਹਾਂ ਇਕੱਠੇ ਹੋ ਗਏ...ਡਾਕਟਰ ਲਿਆਂਦਾ। ਉਹਨੇ ਆਖਿਆ-ਮਾਤਾ ਨੂੰ ਸ਼ਹਿਰ ਲੈ ਜਾਓ, ਇਹਨਾਂ ਨੂੰ ਅਧਰੰਗ ਹੋ ਗਿਆ ਜੇ। ਤਿੰਨੇ ਪੁੱਤਰ ਬੇਜੀ ਨੂੰ ਸ਼ਹਿਰ ਲੈ ਗਏ। ਡਾਕਟਰਾਂ ਆਖਿਆ, ਮਾਤਾ ਨੂੰ ਘਰ ਲੈ ਜਾਓ ਤੇ ਸੇਵਾ ਕਰੋ...ਇਨ੍ਹਾਂ ਬਚਣਾ ਮੁਸ਼ਕਲ ਏ। ਅੱਠ ਦਿਨ ਬੇਜੀ ਬਿਮਾਰ ਰਹੇ, ਮੂੰਹ ਮੀਟ ਛੱਡਿਆ-ਨਾ ਕੁਝ ਖਾਣ ਤੇ ਨਾ ਪੀਣ। ਧੱਕੇ ਨਾਲ ਦੋ ਚਮਚ ਦੁੱਧ ਦੇ ਪਾਉਣੇ, ਪਰ ਬਾਹਰ ਹੀ ਨਿਕਲ ਜਾਣੇ। ਅੱਖਾਂ ਵੀ ਮੀਟ ਲਈਆਂ। ਅੱਠ ਦਿਨ ਏਸੇ ਤਰ੍ਹਾਂ ਰਹੇ। ਤਿੰਨਾਂ ਨੂੰਹਾਂ ਨੇ ਜਿੰਨੀ ਕੁ ਹੋ ਸਕੀ ਸੇਵਾ ਕੀਤੀ। ਅਸੀਂ ਬੜਾ ਜਤਨ ਕੀਤਾ ਕਿ ਕੋਈ ਸਾਨੂੰ ਗੱਲ ਦੱਸਣ। ਅਖੀਰ ਵੇਲੇ ਉਨ੍ਹਾਂ ਸਾਡੇ ਵਲ ਵੇਖਿਆ ਤੱਕ ਨਹੀਂ। ਰਸਨਾ ਹੌਲੀ ਹੌਲੀ ਭਜਨ ਕਰੇ। ਜੇ ਅਸੀਂ ਬਹੁਤਾ ਜਤਨ ਕਰੀਏ ਤੇ ਅੱਖਾਂ ਵਿਚ ਪਾਣੀ ਆ ਜਾਏ। ਅਸੀਂ ਬੜੇ ਹੈਰਾਨ ਹੋਈਏ ਕਿ ਬੇਜੀ ਨੇ ਕੇਹੜੇ ਵੇਲੇ ਆਖਿਆ... ਹੁਣ ਟੈਮ ਆ ਜਾਣਾ ਚਾਹੀਦਾ ਏ। ਸੱਚੀਂ ਹੀ ਟਾਇਮ ਆ ਗਿਆ। ਸਵੇਰੇ ੪ ਵਜੇ ਤਿੰਨੇ ਪਰਿਵਾਰ ਕੋਲ ਬੈਠੇ ਨੇ। ਬੜੇ ਸੋਹਣੇ ਸੋਹਣੇ ਸਾਹ ਲੈਂਦਿਆਂ ਲੈਂਦਿਆਂ ਮੂੰਹ ਮੀਚਿਆ ਗਿਆ। ਕੋਈ ਔਖਾ ਸਵਾਸ ਨਹੀਂ ਲਿਆ ਅਤੇ ਸਦਾ ਦੀ ਨੀਂਦਰੇ ਸੌਂ ਗਏ।

ਬੇਜੀ ੯੫-੯੬ ਸਾਲ ਦੀ ਉਮਰ ਭੋਗ ਕੇ ਗਏ ਨੇ, ਪਰ ਅਸਾਂ ਉਨ੍ਹਾਂ ਨੂੰ ਕਦੇ 'ਹਾਏ' ਤਕ ਆਖਦਿਆਂ ਵੀ ਨਹੀਂ ਸੀ ਸੁਣਿਆ। ਪੂਰੇ ੫੦ ਸਾਲ ਅਸਾਂ ਉਨ੍ਹਾਂ ਦੀ ਗੋਦ ਦੇ ਹੁਲਾਰੇ ਲਏ ਨੇ, ਪਰ ਮਨ ਅਜੇ ਵੀ ਨਹੀਂ ਭਰਿਆ।

ਲੋਕੋ ਮਾਤਾ-ਪਿਤਾ ਦੀ ਸੇਵਾ ਕਰਿਆ ਕਰੋ, ਤੁਸੀਂ ਜੋ ਚਾਹੋਗੇ ਤੁਹਾਨੂੰ ਸਭ ਕੁਝ ਹੀ ਇਹਨਾਂ ਕੋਲੋਂ ਮਿਲ ਜਾਏਗਾ। ਇਹਨਾਂ ਦੀਆਂ ਅਸੀਸਾਂ ਬੜੇ ਵੱਡੇ ਵੱਡੇ ਕੰਮ ਕੱਢ ਦਿੰਦੀਆਂ ਨੇ। ਆਪਣੀ ਸਮਝ ਅਤੇ ਸੋਚ ਵਿਚ ਫਰਕ ਏ। ਇਹ ਨਾ ਸੋਚੋ ਕਿ ਇਹ ਸੱਸ ਏ, ਮਾਂ ਨਹੀਂ। ਮਾਂ ਤਾਂ ਬਚਪਨ ਦੀ ਮਾਂ ਹੁੰਦੀ ਏ ਅਤੇ ਸੱਸ ਸਾਰੀ ਉਮਰ ਹੀ ਸਿਖਿਆ ਦੇਂਦੀ ਏ। ਮੈਂ ਆਪਣੀ ਬੇਜੀ ਕੋਲੋਂ ਬਹੁਤ ਕੁਝ ਲਿਆ ਏ ਅਤੇ ਤੁਸੀਂ ਵੀ ਲੈਣ ਦੀ ਕੋਸ਼ਿਸ਼ ਕਰੋ।

*ਪਿੰਡ ਤੇ ਡਾਕਖਾਨਾ ਬੁਢੀ ਮਾੜੀ*
*ਜ਼ਿਲ੍ਹਾ ਸਿਰਸਾ (ਹਰਿਆਣਾ)*



Namdhari Elibrary NamdhariElibrary@gmail.com

## ਹਰਿਆਣਾ ਆਪਣਾ ਇਨਸਾਈਕਲੋਪੀਡੀਆ ਛਾਪ ਕੇ ਦੇਸ਼ ਦਾ ਪਹਿਲਾ ਸੂਬਾ ਬਣਿਆ

ਚੰਡੀਗੜ੍ਹ-"ਹਰਿਆਣਾ ਨੇ ਦੇਸ਼ ਭਰ ਵਿਚੋਂ ਸਭ ਤੋਂ ਪਹਿਲਾਂ ਆਪਣਾ ਇਨਸਾਈਕਲੋਪੀਡੀਆ ਛਾਪ ਕੇ ਬਾਜ਼ੀ ਮਾਰ ਲਈ ਹੈ। ਹਰਿਆਣਾ ਇਨਸਾਈਕਲੋਪੀਡੀਆ (ਹਰਿਆਣਾ ਵਿਸ਼ਵ ਕੋਸ਼) ਵਿਚ ਜੀਵਨ ਦੇ ਹਰੇਕ ਪਹਿਲੂ ਸਮਾਜਿਕ, ਆਰਥਿਕ, ਸਾਹਿਤਕ, ਸਭਿਆਚਾਰਕ ਅਤੇ ਭੂਗੋਲਿਕ ਸਥਿਤੀ ਬਾਰੇ ਜਾਣਕਾਰੀ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ।"

ਇਹ ਗੱਲ ਅੱਜ ਇਥੇ ਹਰਿਆਣਾ ਰਾਜ ਭਵਨ ਵਿਚ ਹਰਿਆਣਾ ਇਨਸਾਈਕਲੋਪੀਡੀਆ ਨੂੰ ਜਾਰੀ ਕਰਨ ਸਮੇਂ ਸਮਾਗਮ ਨੂੰ ਸੰਬੋਧਨ ਕਰਦਿਆਂ ਵੱਖ ਵੱਖ ਸ਼ਖਸੀਅਤਾਂ ਨੇ ਕਹੀ। ਹਰਿਆਣਾ ਦੇ ਰਾਜਪਾਲ ਜਗਨ ਨਾਥ ਪਹਾੜੀਆ ਨੇ ਇਨਸਾਈਕਲੋਪੀਡੀਆ ਤਿਆਰ ਕਰਨ ਵਾਲੀ ਟੀਮ ਨੂੰ ਵਧਾਈ ਦਿੱਤੀ।

ਇਨਸਾਈਕਲੋਪੀਡੀਆ ਦੇ ਮੁੱਖ ਸੰਪਾਦਕ, ਸੂਚਨਾ ਲੋਕ ਸੰਪਰਕ ਅਤੇ ਸਭਿਆਚਾਰ ਵਿਭਾਗ ਦੇ ਵਿੱਤ ਕਮਿਸ਼ਨਰ ਅਤੇ ਪਮੁੱਖ ਸਕੱਤਰ ਡਾ. ਕੇ. ਕੇ. ਖੰਡੇਵਾਲ ਨੇ ਕਿਹਾ ਇਹ ਸਾਡੇ ਲਈ ਮਾਣ ਵਾਲੀ ਗੱਲ ਹੈ ਕਿ ਹਰਿਆਣਾ ਇਨਸਾਈਕਲੋਪੀਡੀਆ ਛਾਪਣ ਵਾਲਾ ਦੇਸ਼ ਦਾ ਪਹਿਲਾ ਸੂਬਾ ਬਣ ਗਿਆ ਹੈ। ਇਸ ਵਿਚ ਹਰਿਆਣਾ ਦੀ ਹਰ ਪੱਖ ਤੋਂ ਜਾਣਕਾਰੀ ਦਿੱਤੀ ਗਈ ਹੈ। ਇਸ ਨੂੰ ਤਿਆਰ ਕਰਨ ਦਾ ਵਿਚਾਰ ਦਿੱਲੀ ਵਿਚ ਲੱਗੇ ਇਕ ਪੁਸਤਕ ਮੇਲੇ ਦੌਰਾਨ ਆਇਆ, ਜਿਸ ਵਿਚ ਝਾਰਖੰਡ ਸੂਬੇ ਬਾਰੇ ਚਾਰ ਭਾਗਾਂ ਵਿਚ ਜਾਣਕਾਰੀ ਦਿੱਤੀ ਗਈ ਸੀ। ਉਨ੍ਹਾਂ ਨੇ ਮੁੱਖ ਮੰਤਰੀ ਭੁਪਿੰਦਰ ਸਿੰਘ ਹੁੱਡਾ ਵਲੋਂ ਇਨਸਾਈਕਲੋਪੀਡੀਆ ਦੀ ਸੰਪਾਦਕ ਡਾ. ਸ਼ਮੀਮ ਸ਼ਰਮਾ, ਸਹਾਇਕ ਸੰਪਾਦਕ ਡਾ. ਨੀਲਮ ਸ਼ਰਮਾ ਨੂੰ ਇਕ-ਇਕ ਲੱਖ ਰੁਪਏ ਦੇਣ ਦਾ ਐਲਾਨ ਕੀਤਾ।

ਹਰਿਆਣਾ ਲੋਕ ਸੰਪਰਕ ਅਤੇ ਸਭਿਆਚਾਰ ਵਿਭਾਗ ਦੇ ਡਾਇਰੈਕਟਰ ਰਮਨ ਗੌੜ ਨੇ ਕਿਹਾ ਕਿ ਇਸ ਵਿਚ ਸੂਬੇ ਦੇ ਇਤਿਹਾਸ ਤੋਂ ਲੈ ਕੇ ਆਧੁਨਿਕ ਹਰਿਆਣਾ ਦੇ ਵਿਕਾਸ ਨੂੰ ਸਮੋਇਆ ਗਿਆ ਹੈ। ਇਸ ਨੂੰ ਡੇਢ ਸਾਲ ਵਿਚ ਤਿਆਰ ਕੀਤਾ ਗਿਆ ਹੈ ਤੇ ਇਸ ਕਰਕੇ ਕੁਝ ਊਣਤਾਈਆਂ ਵੀ ਰਹਿ ਗਈਆਂ ਹੋਣਗੀਆਂ ਜਿਨ੍ਹਾਂ ਨੂੰ ਅਗਲੇ ਐਡੀਸ਼ਨ ਵਿਚ ਦੂਰ ਕਰਨ ਦੇ ਯਤਨ ਕੀਤੇ ਜਾਣਗੇ। ਦੈਨਿਕ ਟ੍ਰਿਬਿਊਨ ਦੇ ਸੰਪਾਦਕ ਨਰੇਸ਼ ਕੌਸ਼ਲ ਨੇ ਕਿਹਾ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਨੂੰ ਪੰਚਾਇਤਾਂ, ਲਾਇਬਰੇਰੀਆਂ ਅਤੇ ਵਿਦਿਅਕ ਅਦਾਰਿਆਂ ਤੱਕ ਪਹੁੰਚਾਉਣ ਲਈ ਪਹਿਲ ਕਰੇ।

ਵਾਣੀ ਪ੍ਰਕਾਸ਼ਨ ਦੇ ਮਾਲਕ ਅਰੁਣ ਮਹੇਸ਼ਵਰੀ ਜਿਨ੍ਹਾਂ ਨੇ ਦਸ ਭਾਗਾਂ ਵਿਚ ਹਰਿਆਣਾ ਇਨਸਾਈਕਲੋਪੀਡੀਆ ਨੂੰ ਪ੍ਰਕਾਸ਼ਤ ਕੀਤਾ ਹੈ, ਨੇ ਕਿਹਾ ਕਿ ਇਸ ਦੀ ਪ੍ਰਕਾਸ਼ਨਾ ਕੌਮਾਂਤਰੀ ਮਿਆਰਾਂ ਅਨੁਸਾਰ ਕੀਤੀ ਗਈ ਹੈ। ਇਸ ਗੱਲ ਦੀ ਚਰਚਾ ਹੋਣੀ ਚਾਹੀਦੀ ਹੈ ਕਿ ਹੋਰ ਸੂਬਿਆਂ ਨੇ ਅਜਿਹੇ ਯਤਨ ਕਿਉਂ ਨਹੀਂ ਕੀਤੇ? ਉਘੇ ਕਵੀ ਉਦੇ ਭਾਨੂੰ ਹੰਸ, ਡਾ. ਨੀਲਮ ਪ੍ਰਭਾ, ਸੰਪਾਦਕ ਸੀ.ਬੀ. ਸਿੰਘ ਸਮੇਤ ਕਈ ਹੋਰਾਂ ਨੇ ਵਿਚਾਰ ਪੇਸ਼ ਕਰਦਿਆਂ ਇਨਸਾਈਕਲੋਪੀਡੀਆ ਟੀਮ ਦੀ ਜ਼ੋਰਦਾਰ ਪ੍ਰਸੰਸਾ ਕੀਤੀ। ਸਮਾਗਮ ਵਿਚ ਉਨ੍ਹਾਂ ਸਾਰੇ ਲੇਖਕਾਂ ਨੂੰ ਸਨਮਾਨਤ ਕੀਤਾ ਗਿਆ ਜਿਨ੍ਹਾਂ ਨੇ ਇਨਸਾਈਕਲੋਪੀਡੀਆ ਦੇ ਪ੍ਰਕਾਸ਼ਨ ਵਿਚ ਮਦਦ ਕੀਤੀ। ਹਰਿਆਣਾ ਪੰਜਾਬੀ ਅਕਾਦਮੀ ਦੇ ਡਾਇਰੈਕਟਰ ਸੀ.ਆਰ. ਮੌਦਗਿਲ, ਪੰਜਾਬੀ ਲੇਖਕ ਸੁਵਰਨ ਸਿੰਘ ਵਿਰਕ, ਸੁਖਦੇਵ ਸਿੰਘ, ਆਈ.ਜੀ. ਤੇ ਲੇਖਕ ਰਾਜਬੀਰ ਦੇਸਵਾਲ, ਪੂਰਨ ਮੁਦਗਿਲ, ਸਮਾਜ ਸ਼ਾਸਤਰੀ ਡੀ.ਆਰ. ਚੌਧਰੀ, ਕਮਲੇਸ਼ ਭਾਰਤੀ, ਰਾਣਾ ਪ੍ਰਤਾਪ ਗੰਗੀ, ਸੁਭਾਸ਼ ਰਸਤੋਗੀ ਤੇ ਕਈ ਹੋਰ ਸ਼ਖਸੀਅਤਾਂ ਹਾਜ਼ਰ ਸਨ। *—ਬਲਵਿੰਦਰ ਜੰਮੂ*

## ਮਾਸਟਰ ਅਮਰੀਕ ਸਿੰਘ ਦਾ ੮੧ਵਾਂ ਜਨਮ ਦਿਨ

੧੦-ਜੂਨ-੨੦੧੦ ਨੂੰ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵਲੋਂ ਮਾਸਟਰ ਅਮਰੀਕ ਸਿੰਘ ਜੀ ਦੇ ੮੧ਵੇਂ ਜਨਮ ਦਿਨ ਦੀ ਖੁਸ਼ੀ ਵਿਚ ਖਾਸ ਸਮਾਗਮ ਕੀਤਾ ਗਿਆ। ਜਿਸ ਵਿਚ ਸ਼ਾਨਦਾਰ ਕਵੀ ਦਰਬਾਰ ਤੋਂ ਇਲਾਵਾ ਮਾਸਟਰ ਜੀ ਦੀ ਸ਼ਖਸ਼ੀਅਤ ਤੇ ਝਾਤ ਪਾਉਂਦੀਆਂ ਰਚਨਾਵਾਂ ਪੜ੍ਹੀਆਂ ਗਈਆਂ। ਅਤੇ ਸਭਾ ਵਲੋਂ ਉਹਨਾਂ ਨੂੰ ਯਾਦਗਾਰੀ ਚਿੰਨ ਭੇਟ ਕੀਤਾ ਗਿਆ।

ਸਾਰੇ ਲੇਖਕਾਂ ਨੇ ਮਾਸਟਰ ਜੀ ਨੂੰ ਉਹਨਾਂ ਦੇ ਜਨਮ ਦਿਨ ਦੀ ਵਧਾਈ ਦਿੱਤੀ ਅਤੇ ਉਹਨਾਂ ਦੀ ਲੰਮੀ ਉਮਰ ਦੀ ਕਾਮਨਾ ਕੀਤੀ।



Namdhari Elibrary NamdhariElibrary@gmail.com

ਇਸ ਸਮਾਗਮ ਵਿਚ ਸਰਵ ਸ੍ਰੀ ਮਾ. ਅਮਰੀਕ ਸਿੰਘ ਜੀ, ਸਾਧੂ ਸਿੰਘ ਕਿਸਾਨ, ਜੁਗਿੰਦਰ ਸਿੰਘ ਮੁਕਤਾ, ਲਖਵਿੰਦਰ ਸਿੰਘ ਬਾਜਵਾ, ਸਵਰਨ ਸਿੰਘ ਵਿਰਕ, ਕਰਨੈਲ ਸਿੰਘ ਅਸਪਾਲ, ਰਾਜਿੰਦਰ ਰਾਜ, ਬਲਦੇਵ ਸਿੰਘ ਵੜੈਚ ਹਰਭਜਨ ਸਿੰਘ ਰਾਜਾ, ਪੂਰਨ ਸਿੰਘ ਨਿਰਾਲਾ, ਕੁਲਦੀਪ ਸਿੰਘ ਦੀਪ, ਹਰਭਜਨ ਸਿੰਘ ਪ੍ਰਵਾਨਾ, ਗੁਰਮੇਲ ਸਿੰਘ ਹੰਸ, ਡਾ. ਗੁਰਪ੍ਰੀਤ ਸਿੰਧਰਾ, ਗੁਰਦਿਆਲ ਸਿੰਘ ਪ੍ਰੀਤ, ਜਥੇਦਾਰ ਸੁਦਰਸ਼ਣ ਸਿੰਘ, ਕਾ. ਮਾਨ ਸਿੰਘ, ਰਘੁਬੀਰ ਸਿੰਘ ਬਾਜਵਾ, ਗੁਰਦਿਆਲ ਸਿੰਘ ਮੌਜੀ, ਸੁਮੀਤ ਸਿੰਘ, ਮੁਖਤਿਆਰ ਸਿੰਘ ਗੁਰਮੀਤ ਸਿੰਘ ਆਦਿ ਸ਼ਾਮਲ ਸਨ। ਇਹ ਸਮਾਗਮ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਲਾਇਬ੍ਰੇਰੀ ਅੰਮ੍ਰਿਤਸਰ ਕਲਾਂ ਵਿਖੇ ਕੀਤਾ ਗਿਆ, ਜਿਸ ਨੂੰ ਸ਼ਹੀਦ ਬਿਸ਼ਨ ਸਿੰਘ ਯੁਵਾ ਕਲੱਬ ਵਲੋਂ ਚਲਾਇਆ ਜਾ ਰਿਹਾ ਹੈ। ਇਹ ਲਾਇਬ੍ਰੇਰੀ ਕਲੱਬ ਵਲੋਂ ਬੜੇ ਉਤਸ਼ਾਹ ਨਾਲ ਸਥਾਪਤ ਕੀਤੀ ਗਈ ਹੈ ਅਤੇ ਉਚੇਚੇ ਯਤਨ ਕਰਕੇ ਇਸ ਵਿਚ ਬਹੁਤ ਸਾਰੀਆਂ ਪੁਸਤਕਾਂ ਸ਼ਾਮਲ ਕੀਤੀਆਂ ਗਈਆਂ ਹਨ। ਮਾ. ਅਮਰੀਕ ਸਿੰਘ ਜੀ ਵਲੋਂ ਇਕ ਪੱਖਾ ਸੰਤ ਤਰਨ ਸਿੰਘ ਵਹਿਮੀ ਦੀ ਯਾਦ ਵਿਚ ਲਾਇਬ੍ਰੇਰੀ ਨੂੰ ਭੇਟ ਕੀਤਾ ਗਿਆ।

## ਚੰਨਣ ਸਿੰਘ ਵਿਰਕ ਦੇ ਅਕਾਲ ਚਲਾਣੇ ਤੇ ਅਫਸੋਸ

ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ੧੦-੬-੨੦੧੦ ਦੀ ਮੀਟਿੰਗ ਵਿਚ ਸ. ਚੰਨਣ ਸਿੰਘ ਵਿਰਕ ਦੇ ਅਕਾਲ ਚਲਾਣੇ ਉਤੇ ਡੂੰਘੇ ਦੁਖ ਤੇ ਹਮਦਰਦੀ ਦਾ ਪ੍ਰਗਟਾਵਾ ਕੀਤਾ ਗਿਆ। ਸ. ਚੰਨਣ ਸਿੰਘ ਵਿਰਕ ਕਰੀਵਾਲਾ ਜ਼ਿਲ੍ਹਾ ਸਿਰਸਾ ਦੀ ਉਘੀ ਸ਼ਖਸ਼ੀਅਤ ਅਤੇ ਸਾਹਿਤ ਰਸੀਏ ਸਨ। ਉਰਦੂ ਸਾਹਿਤ ਨਾਲ ਇਹਨਾਂ ਦਾ ਵਿਸ਼ੇਸ਼ ਲਗਾਅ ਸੀ। ਪਾਕਿਸਤਾਨ ਦੇ ਉਰਦੂ ਤੇ ਪੰਜਾਬੀ ਲੇਖਕਾਂ ਵਿਚ ਉਹਨਾਂ ਦੀ ਵਿਸ਼ੇਸ਼ ਪਛਾਣ ਸੀ। ਉਹ ਪਾਕਿਸਤਾਨ ਵਿਚ ਏਨੇ ਹਰਮਨ ਪਿਆਰੇ ਸਨ ਕਿ ਉਹਨਾਂ ਦਾ ਨਾਮ ਲੈਣ ਤੇ ਹੀ ਉਥੋਂ ਦੇ ਸਾਹਿਤਕਾਰ ਗਏ ਮਹਿਮਾਨ ਨੂੰ ਹੱਥਾਂ ਉਤੇ ਚੁੱਕ ਲੈਂਦੇ ਸਨ। ਉਹਨਾਂ ਦੇ ਚਲੇ ਜਾਣ ਤੇ ਸਾਹਿਤ ਜਗਤ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ। ਇਹ ਕੁੰਦਨ ਸਿੰਘ ਨਕਈ ਜੋ ਸਤਿਗੁਰੂ ਜਗਜੀਤ ਸਿੰਘ ਜੀ ਦੇ ਲੰਗੋਟੀਏ ਯਾਰਾਂ ਵਿਚੋਂ ਸਨ ਦੇ ਛੋਟੇ ਭਾਈ ਸਨ।

***—ਲਖਵਿੰਦਰ ਸਿੰਘ ਬਾਜਵਾ ਜਨ. ਸਕੱਤਰ***

## ਭੋਪਾਲ ਦੁਖਾਂਤ; ਅਮਰੀਕਾ 'ਚ ਭਾਰਤੀ ਦੂਤਘਰ ਅੱਗੇ ਵਿਖਾਵਾ

ਵਾਸ਼ਿੰਗਟਨ - ੧੯੮੪ ਦੇ ਭੋਪਾਲ ਗੈਸ ਦੁਖਾਂਤ ਦੇ ਪੀੜਤਾਂ ਨੂੰ ਨਿਆਂ ਦਿਵਾਉਣ ਦੀ ਮੰਗ ਅਤੇ ਯੂਨੀਅਨ ਕਾਰਬਾਈਡ ਦੇ ਮੁਖੀ ਐਂਡਰਸਨ ਵਿਰੁੱਧ ਕਾਰਵਾਈ ਦੀ ਮੰਗ ਨੂੰ ਲੈ ਕੇ ਵਿਖਾਵਾਕਾਰੀਆਂ ਵਲੋਂ ਵਾਸ਼ਿੰਗਟਨ 'ਚ ਭਾਰਤੀ ਦੂਤਘਰ ਅੱਗੇ ਵਿਖਾਵਾ ਕੀਤਾ ਗਿਆ। ਵਿਖਾਵਾਕਾਰੀਆਂ ਨੇ ਹੱਥਾਂ 'ਚ ਤਖਤੀਆਂ ਫੜੀਆਂ ਹੋਈਆਂ ਸਨ, ਜਿਨ੍ਹਾਂ 'ਤੇ ਅਦਾਲਤ ਦੇ ਫੈਸਲੇ ਦਾ ਵਿਰੋਧ ਕੀਤਾ ਗਿਆ ਸੀ। ਉਹ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਤੋਂ ਮੰਗ ਕਰ ਰਹੇ ਸਨ ਕਿ ਐਂਡਰਸਨ, ਯੂਨੀਅਨ ਕਾਰਬਾਈਡ ਵਿਰੁੱਧ ਤੇਜ਼ੀ ਨਾਲ ਕਾਰਵਾਈ ਲਈ ਵਿਸ਼ੇਸ਼ ਅਦਾਲਤ ਦਾ ਗਠਨ ਕੀਤਾ ਜਾਵੇ। ਭਾਰਤੀ ਦੂਤਘਰ ਰਾਹੀਂ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੂੰ ਭੇਜੇ ਮੈਮੋਰੰਡਮ 'ਚ ਇੰਟਰਨੈਸ਼ਨਲ ਕੰਪੇਨ ਫਾਰ ਜਸਟਿਸ ਫਾਰ ਭੋਪਾਲ ਨੇ ਮੰਗ ਕੀਤੀ ਕਿ ਪੁਨਰਵਾਸ ਸਕੀਮਾਂ ਬਣਾਉਣ ਅਤੇ ਉਨ੍ਹਾਂ 'ਤੇ ਅਮਲ ਲਈ ਇਕ ਉੱਚ ਤਾਕਤੀ ਕਮਿਸ਼ਨ ਬਣਾਇਆ ਜਾਵੇ। ਉਨ੍ਹਾਂ ਮੰਗ ਕੀਤੀ ਕਿ ਯੂਨੀਅਨ ਕਾਰਬਾਈਡ ਤੋਂ ਪੀੜਤਾਂ ਨੂੰ ਮੁਆਵਜ਼ਾ ਯਕੀਨੀ ਬਣਾਇਆ ਜਾਵੇ। ***—ਪੰਜਾਬੀ ਟ੍ਰਿਬਿਊਨ***

## ਲੱਖਾਂ ਦੀ ਠੱਗੀ

ਜਲੰਧਰ-ਅੱਧੇ ਮੁੱਲ 'ਤੇ ਲੋਕਾਂ ਨੂੰ ਸਾਮਾਨ ਦੇਣ ਦਾ ਝਾਂਸਾ ਦੇ ਕੇ ਲੱਖਾਂ ਰੁਪਏ ਦੀ ਠੱਗੀ ਮਾਰਨ ਵਾਲੇ ਗਰੋਹ ਦੇ ਦੋਸ਼ੀਆਂ 'ਤੇ ਪੁਲਸ ਨੇ ਆਖਰਕਾਰ ਮਾਮਲਾ ਦਰਜ ਕਰ ਹੀ ਲਿਆ। ਜ਼ਿਕਰਯੋਗ ਹੈ ਕਿ ਮੁਹੱਲਾ ਸੰਤੋਖਪੁਰਾ 'ਚ ਦੁਕਾਨਾਂ ਕਿਰਾਏ 'ਤੇ ਲੈ ਕੇ ਇਕ ਗਰੋਹ ਲੋਕਾਂ ਨੂੰ ਅੱਧੇ ਮੁੱਲ 'ਤੇ ਸਾਮਾਨ ਦੇਣ ਦਾ ਝਾਂਸਾ ਦੇ ਰਿਹਾ ਸੀ। ਇਨ੍ਹਾਂ ਠੱਗਾਂ ਨੇ ਲੋਕਾਂ ਕੋਲੋਂ ਲੱਖਾਂ ਰੁਪਏ ਵਸੂਲ ਲਏ ਅਤੇ ਲੋਕਾਂ ਨੂੰ ਫਰਜ਼ੀ ਕਾਗਜ਼ਾਤ ਦੇ ਦਿੱਤੇ।

ਕੱਲ੍ਹ ਇਹ ਠੱਗ ਦੁਕਾਨਾਂ ਬੰਦ ਕਰਕੇ ਫਰਾਰ ਹੋ ਗਏ ਸਨ। ਇਸ ਮਾਮਲੇ 'ਚ ਥਾਣਾ ਡਵੀਜ਼ਨ ਨੰਬਰ ਤਿੰਨ ਦੇ ਮੁਖੀ ਸੁਖਜੀਤ ਸਿੰਘ ਨੇ ਦੱਸਿਆ ਕਿ ਸ੍ਰੀ ਅਭਿਸ਼ੇਕ ਟਰੇਡਰਜ਼ ਕੰਪਨੀ ਦੇ ਮਾਲਕ ਤਾਮਿਲਨਾਡੂ ਦੇ ਕਜਾਰਥ ਸ਼ਹਿਰ ਦੇ ਨਿਵਾਸੀ ਮਥੁਰਮਨ, ਕਰਮਚਾਰੀ ਸ਼ਿਵਾਜੀ ਪੁੱਤਰ ਸ਼ਿਵ ਕੁਮਾਰ, ਅਲਤਾਫ ਪੁੱਤਰ ਨੂਰ ਮੁਹੰਮਦ 'ਤੇ ਮਾਮਲਾ ਦਰਜ ਕੀਤਾ ਗਿਆ ਹੈ। ਇਸ ਮਾਮਲੇ 'ਚ ਲੋਕਾਂ ਨੂੰ ਪਹਿਲਾਂ ਹੀ ਚੌਕਸ ਕੀਤਾ ਗਿਆ ਸੀ, ਪ੍ਰੰਤੂ ਇਸ ਦੇ ਬਾਵਜੂਦ ਵੀ ਲੋਕ ਇਨ੍ਹਾਂ ਨੌਸਰਬਾਜ਼ਾਂ ਦੇ ਝਾਂਸੇ 'ਚ ਆਉਂਦੇ ਰਹੇ ਅਤੇ ਆਪਣੇ ਲੱਖਾਂ ਰੁਪਈਆ ਗਵਾ ਬੈਠੇ। ਇਨ੍ਹਾਂ ਨੌਸਰਬਾਜ਼ਾਂ ਖਿਲਾਫ ਪਹਿਲਾਂ



Namdhari Elibrary NamdhariElibrary@gmail.com

ਵੀ ਇਸ ਤਰ੍ਹਾਂ ਦੇ ਮਾਮਲੇ ਦਰਜ ਹਨ, ਪਰ ਫਿਰ ਵੀ ਇਹ ਸ਼ਰੇਆਮ ਠੱਗੀ ਦੀ ਦੁਕਾਨ ਚਲਾਉਂਦੇ ਰਹੇ, ਪਰ ਪੁਲਸ ਨੇ ਕੋਈ ਕਾਰਵਾਈ ਨਹੀਂ ਕੀਤੀ।

ਇਸ ਬਾਰੇ ਜਦੋਂ ਪੁਲਸ ਨੂੰ ਪੁੱਛਿਆ ਗਿਆ, ਤਾਂ ਉਨ੍ਹਾਂ ਦਾ ਕਹਿਣਾ ਸੀ ਕਿ ਲੋਕਾਂ ਵਲੋਂ ਅਜੇ ਤੱਕ ਕੋਈ ਸ਼ਿਕਾਇਤ ਨਹੀਂ ਆਈ ਅਤੇ ਪੁਲਸ ਲੋਕਾਂ ਦੀ ਸ਼ਿਕਾਇਤ ਦਾ ਇੰਤਜ਼ਾਰ ਕਰਦੀ ਰਹੀ ਅਤੇ ਇਹ ਠੱਗ ਲੋਕਾਂ ਦਾ ਲੱਖਾਂ ਰੁਪਏ ਲੈ ਕੇ ਦੌੜ ਗਏ।

*ਨਵਾਂ ਜ਼ਮਾਨਾ*

*—ਲਖਵਿੰਦਰ ਬਾਜਵਾ*

## ਘੋਟੇ ਪਿੰਡ ਵਿਚ ਅਨੰਦ ਕਾਰਜ ਆਰੰਭ ਦਿਵਸ ਮੇਲਾ

ਘੋਟੇ (ਮੋਗਾ)-ਪਿਛਲੇ ੧ ਅਤੇ ੨ ਜੂਨ ਨੂੰ ਪਿੰਡ ਘੋਟੇ (ਮੋਗਾ) ਵਿਖੇ ਇਕ ਮੇਲਾ ਕਰਵਾਇਆ ਗਿਆ। ਜਿਸਦਾ ਮਕਸਦ ਸੀ-ਜਦੋਂ ੩ ਜੂਨ ੧੮੬੩ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਨੰਦ ਕਾਰਜਾਂ ਦੀ ਮਰਿਯਾਦਾ ਅਰੰਭ ਕੀਤੀ ਸੀ- ਉਸ ਦਿਨ ਨੂੰ ਯਾਦ ਕਰਨਾ।

ਇਸ ਮੇਲੇ ਵਿਚ ਸੰਤ ਪ੍ਰੀਤਮ ਸਿੰਘ ਐਲਨਾਬਾਦ, ਸੰਤ ਲਾਲ ਸਿੰਘ ਵਲਟੋਹਾ ਕਵੀਸ਼ਰੀ ਜਥਾ, ਸੰਤ ਜਸਵੀਰ ਸਿੰਘ, ਜਥੇਦਾਰ ਖਿਆਲਾ, ਸਵਾਮੀ ਬ੍ਰਹਮ ਦੇਵ ਜੀ ਉਦਾਸੀ ਬਧਨੀਕਲਾਂ ਵਾਲੇ ਕਥਾਵਾਚਕ, ਸੂਬਾ ਬਲਵਿੰਦਰ ਸਿੰਘ ਝੱਲ, ਸੰਤ ਦਲਜੀਤ ਸਿੰਘ, ਸੰਤ ਹਰਦੇਵ ਸਿੰਘ, ਸੂਬਾ ਗੁਰਮੇਲ ਸਿੰਘ ਘੋਟੇ ਆਦਿ ਨੇ ਸ਼ਮੂਲੀਅਤ ਕੀਤੀ, ਅਤੇ ਹੋਰ ਵੀ ਦੂਰੋਂ-ਨੇੜਿਓਂ ਸਾਧ ਸੰਗਤ ਨੇ ਮੇਲੇ ਵਿਚ ਹਾਜ਼ਰੀ ਲੁਆਈ।

ਜਥੇਦਾਰਾਂ ਅਤੇ ਕਵੀਸ਼ਰੀ ਜਥਿਆਂ ਨੇ ਅਨੰਦ ਕਾਰਜ ਦੀ ਮਰਿਯਾਦਾ ਸਬੰਧੀ ਆਈ ਸੰਗਤ ਨੂੰ ਵਿਸਥਾਰ-ਪੂਰਬਕ ਚਾਨਣਾ ਪਾ ਕੇ ਦੱਸਿਆ।

ਅੰਤ ਵਿਚ ਨੌਵੇਂ ਪਾਤਸ਼ਾਹ ਜੀ ਦੇ ਸਲੋਕ ਪੜ੍ਹੇ ਗਏ। ਇਕ-ਪਾਠ ਦਾ ਭੋਗ ਪਾਇਆ ਗਿਆ। ਸੂਬਾ ਬਲਵਿੰਦਰ ਸਿੰਘ ਝੱਲ ਵਲੋਂ ਮੁੱਖ ਸੇਵਾਦਾਰ ਨਿਸ਼ਾਨ ਸਿੰਘ ਜੀ ਪਿੰਡ ਭੂਰੇ ਗਿੱਲ ਅਤੇ ਨਗਰ ਨਿਵਾਸੀ ਸੰਗਤ ਅਤੇ ਦੂਰੋਂ-ਨੇੜਿਓਂ ਆਈ ਸੰਗਤ ਦਾ ਧੰਨਵਾਦ ਕੀਤਾ ਗਿਆ, ਅਤੇ ਸਵਾਮੀ ਬ੍ਰਹਮਦੇਵ ਦੇਵ ਉਦਾਸੀ ਬੱਧਨੀ ਕਲਾਂ ਵਾਲਿਆਂ ਨੂੰ ਸਨਮਾਨਿਤ ਕੀਤਾ ਗਿਆ।

ਘੋਟੇ ਪਿੰਡ ਦੀ ਸਾਧ ਸੰਗਤ ਵਲੋਂ ਠੰਡੇ ਮਿੱਠੇ ਜਲ ਦੀ ਛਬੀਲ ਲਗਾਈ ਗਈ। ਗੁਰੂ ਕਾ ਲੰਗਰ ਅਤੁੱਟ ਵਰਤਾਇਆ ਗਿਆ। ਲੰਗਰ ਤਿਆਰ ਕਰਨ ਦੀ ਸੇਵਾ ਵਿਚ ਬੀਬੀਆਂ ਬੱਚਿਆਂ ਅਤੇ ਨੌਜਵਾਨਾਂ ਨੇ ਬੜੇ ਉਤਸ਼ਾਹ ਅਤੇ ਪ੍ਰੇਮ ਨਾਲ ਸੇਵਾ ਕੀਤੀ।

ਇਹ ਮੇਲਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਕਰਵਾਇਆ ਗਿਆ।

*—ਸਵਰਨ ਸਿੰਘ ਸੈਦੋਕੇ*

## ਇੰਗਲੈਂਡ ਦੇ ਗਰੇਜ਼ ਗੁਰਦੁਆਰੇ ਦੇ ਹਾਲ ਵਿਚ ਸ਼ਰਾਬ ਵਰਤਾਉਣ ਲਈ ਪਈਆਂ ਵੋਟਾਂ

ਚੰਡੀਗੜ੍ਹ-ਸਿੱਖ ਹਲਕਿਆਂ ਵਿਚ ਇਹ ਖ਼ਬਰ ਬਹੁਤ ਹੀ ਅਫ਼ਸੋਸ ਨਾਲ ਪੜ੍ਹੀ ਜਾਵੇਗੀ ਕਿ ਇੰਗਲੈਂਡ ਦੇ ਐਸੈਕਸ ਸਥਿਤ ਗਰੇਜ਼ ਗੁਰਦੁਆਰੇ ਦੀ ਸਲਾਨਾ ਜਨਰਲ ਮੀਟਿੰਗ ਵਿਚ ਗੁਰਦੁਆਰੇ ਵਿਚ ਸਥਿਤ ਹਾਲ ਵਿਚ ਪਾਰਟੀਆਂ ਕਰਨ ਤੇ ਮੀਟ, ਸ਼ਰਾਬ ਦੀ ਵਰਤੋਂ ਦੇ ਹੱਕ ਵਿਚ ਵੋਟਾਂ ਪਾਈਆਂ ਗਈਆਂ। ਗੁਰਦੁਆਰੇ ਦੀ ੧੨ ਮੈਂਬਰੀ ਕਮੇਟੀ 'ਤੇ ਲੋਕਲ ਸੰਗਤ ਨੇ ਇਕ ਤਰ੍ਹਾਂ ਨਾਲ ਆਪਣੀ ਅਜਾਰੇਦਾਰੀ ਸਥਾਪਤ ਕਰਦੇ ਹੋਏ ਗੁਰਦੁਆਰੇ ਦੀ ਹਦੂਦ ਅੰਦਰ ਅਜਿਹਾ ਕੀਤੇ ਜਾਣ ਦੀ ਇਜਾਜ਼ਤ ਦੇ ਦਿੱਤੀ। ਬੀਤੇ ਦਿਨੀਂ ਇੰਗਲੈਂਡ ਦੇ ਕੁੱਝ ਅਖ਼ਬਾਰਾਂ ਵਿਚ ਨਸ਼ਰ ਹੋਈਆਂ ਰਿਪੋਰਟਾਂ ਮੁਤਾਬਕ ਗੁਰਦੁਆਰੇ ਦੀ ੧੨ ਮੈਂਬਰ ਕਮੇਟੀ ਵਿਚੋਂ ੮ ਮੈਂਬਰ ਗੁਰਦੁਆਰੇ ਵਿਚ ਸ਼ਰਾਬ, ਮੀਟ ਦੀ ਵਰਤੋਂ ਦੇ ਵਿਰੁੱਧ ਸਨ, ਪਰ ਚਾਰ ਮੈਂਬਰ ਇਸ ਦੇ ਹੱਕ ਵਿਚ ਸਨ। ਉਨ੍ਹਾਂ ਚਾਰ ਮੈਂਬਰਾਂ ਨੇ ਗੁਰਦੁਆਰਾ ਕਮੇਟੀ 'ਤੇ ਦਬਾਅ ਪਾਉਣ ਲਈ ਸਲਾਨਾ ਜਨਰਲ ਮੀਟਿੰਗ ਨੂੰ ਸਥਾਨਕ ਸੰਗਤ ਲਈ ਖੋਲ੍ਹ ਦਿੱਤਾ ਤੇ ਆਪਣੇ ਪਰਿਵਾਰਕ ਮੈਂਬਰਾਂ ਨੂੰ ਵੋਟਰਾਂ ਦੀ ਥਾਂ ਖੜ੍ਹਾ ਦਿਤਾ, ਜਿਨ੍ਹਾਂ ਨੇ ਉਨ੍ਹਾਂ ਦੇ ਹੱਕ ਵਿੱਚ ਵੋਟਾਂ ਪਾਈਆਂ। ਅਕਾਲ ਤਖ਼ਤ ਵਲੋਂ ੨੦੦੬ ਵਿਚ ਜਾਰੀ ਹੁਕਮਨਾਮੇ ਅਨੁਸਾਰ ਗੁਰਦੁਆਰਾ ਹਦੂਦ ਅੰਦਰ ਸ਼ਰਾਬ, ਮੀਟ, ਗਾਣੇ ਗਾਉਣ, ਨੱਚਣ ਤੇ ਅਜਿਹਾ ਕੁੱਝ ਵੀ ਹੋਰ ਕੀਤੇ ਜਾਣ ਦੀ ਮਨਾਹੀ ਕੀਤੀ ਹੋਈ ਹੈ, ਜਿਸ ਨਾਲ ਗੁਰੂ ਗ੍ਰੰਥ ਸਾਹਿਬ ਦੇ ਅਸੂਲਾਂ ਦੀ ਉਲੰਘਣਾ ਹੁੰਦੀ ਹੋਵੇ। ਉਥੋਂ ਦੀ ਸਿੱਖ ਸੰਗਤ ਨੂੰ ਅਕਾਲ ਤਖ਼ਤ ਦੇ ਹੁਕਮਨਾਮੇ ਸਬੰਧੀ ਵੀ ਦਸਿਆ ਗਿਆ ਪਰ ਉਸ ਨੇ ਇਸ ਨੂੰ ਅਣਦੇਖਿਆਂ ਕਰਦੇ ਹੋਏ ਸ਼ਰਾਬ ਵਰਤਾਉਣ, ਪਾਰਟੀਆਂ ਕਰਨ ਆਦਿ ਦੇ ਹੱਕ ਵਿਚ ਵੋਟਾਂ ਪਾਈਆਂ। ਗਰੇਜ਼ ਗੁਰਦੁਆਰੇ ਦੀ ਸਾਲਾਨਾ ਜਨਰਲ ਮੀਟਿੰਗ ਵਿਚ ਯੂ.ਕੇ. ਸੰਗਤ ਦਾ ਨੌਂ ਨੁਮਾਇੰਦਿਆਂ ਨੇ ਵੀ ਹਿੱਸਾ ਲਿਆ ਪਰ ਉਨ੍ਹਾਂ ਨੂੰ ਵੋਟਾਂ ਨਾ ਪਾਉਣ ਦਿੱਤੀਆਂ ਗਈਆਂ। ਜਦੋਂ ਉਨ੍ਹਾਂ ਨੇ ਸੰਗਤ ਦੇ ਫ਼ੈਸਲੇ 'ਤੇ ਕਿੰਤੂ ਕੀਤਾ ਤਾਂ ਉਨ੍ਹਾਂ ਦੀ ਖਿੱਚਧੂਹ ਕੀਤੀ ਗਈ। ਉਨ੍ਹਾਂ ਵਿਚੋਂ ਇਕ ਦੀ ਪੱਗ ਉਤਾਰ ਕੇ ਕੁੱਟਮਾਰ ਕੀਤੀ ਗਈ। ਸਲਾਨਾ ਜਨਰਲ ਮੀਟਿੰਗ ਤੋਂ ਬਾਅਦ ਗੁਰਦੁਆਰਾ ਕਮੇਟੀ ਮੈਂਬਰ ਕੇਵਲ ਸਿੰਘ ਦੀ ਅਗਵਾਈ ਹੇਠ ਗੁਰਦੁਆਰੇ ਦੇ ਹਾਲ ਦੀ ਬੁਕਿੰਗ ਲਈ ਇਕ ਕਮੇਟੀ



Namdhari Elibrary NamdhariElibrary@gmail.com

ਬਣਾਈ ਗਈ। ਮਨਮਤੀਆਂ ਵਲੋਂ ਗੁਰਦੁਆਰੇ ਦੀ ਹਦੂਦ ਅੰਦਰ ਇਸ ਤਰ੍ਹਾਂ ਦੇ ਕਾਰੇ ਕਰਨ ਦੀ ਇਜਾਜ਼ਤ ਦੇਣ ਦੇ ਫ਼ੈਸਲੇ ਨਾਲ ਸਿੱਖ ਸੰਗਤਾਂ ਵਿਚ ਭਾਰੀ ਰੋਸ ਪਾਇਆ ਜਾ ਰਿਹਾ ਹੈ। ਇੰਗਲੈਂਡ ਦੀ ਸੰਗਤ ਨੇ ਇਸ ਨੂੰ ਬਹੁਤ ਹੀ ਅਫ਼ਸੋਸਨਾਕ ਕਰਾਰ ਦਿੰਦਿਆਂ ਦੋਸ਼ੀਆਂ ਨੂੰ ਅਕਾਲ ਤਖ਼ਤ 'ਤੇ ਤਲਬ ਕਰਨ ਦੀ ਮੰਗ ਕੀਤੀ।

ਜ਼ਾਹਿਦਾ ਰੋਜ਼ਾਨਾ ਸਪੋਕਸਮੈਨ

## ਪਾਕਿਸਤਾਨੀ ਅਫਸਰ ਬਣਿਆ ਗੁਰੂ ਘਰ ਦਾ ਸੇਵਕ

ਪਿਸ਼ਾਵਰ-ਪਸ਼ਤੂਨ ਭਾਈਚਾਰੇ ਨੂੰ ਦਹਿਸ਼ਤਗਰਦੀ ਨਾਲ ਜੋੜ ਕੇ ਦੇਖੇ ਜਾਣ ਦੇ ਰੁਝਾਨ ਤੋਂ ਦੁਖੀ ਇਕ ਪਾਕਿਸਤਾਨੀ ਕਾਨੂੰਨ ਅਫ਼ਸਰ ਆਪਣੇ ਭਾਈਚਾਰੇ ਦਾ ਅਕਸ ਸੁਧਾਰਨ ਲਈ ਇਥੋਂ ਦੇ ਗੁਰਦੁਆਰੇ ਵਿਚ ਸੇਵਾ ਨਿਭਾਅ ਰਿਹਾ ਹੈ। ਡਿਪਟੀ ਅਟਾਰਨੀ ਜਨਰਲ ਮੁਹੰਮਦ ਖੁਰਸ਼ੀਦ ਖ਼ਾਨ ਦਿਨੇ ਹਾਈ ਕੋਰਟ ਵਿਚ ਮਰਕਜ਼ੀ ਸਰਕਾਰ ਦੇ ਕੇਸਾਂ ਦੀ ਪੈਰਵੀ ਕਰਦੇ ਹਨ ਅਤੇ ਸ਼ਾਮ ਨੂੰ ਪਿਸ਼ਾਵਰ ਦੇ ਡਬਗੜੀ ਇਲਾਕੇ ਦੇ ਗੁਰਦੁਆਰਾ ਭਾਈ ਜੋਗਾ ਸਿੰਘ ਵਿਚ 'ਸੇਵਾ' ਨਿਭਾਉਂਦੇ ਹਨ। ਉਹ ਦੋ ਮਹੀਨਿਆਂ ਤੋਂ ਸੇਵਾ ਨਿਭਾਉਂਦੇ ਆ ਰਹੇ ਹਨ। ਉਹ ਹੋਰਨਾਂ ਸੇਵਾਦਾਰਾਂ ਨਾਲ ਮਿਲ ਕੇ ਗੁਰਦੁਆਰੇ ਦੀ ਸਫ਼ਾਈ ਕਰਦੇ ਹਨ ਅਤੇ ਫੇਰ ਗੁਰਦੁਆਰੇ ਦੇ ਮੁੱਖ ਦੁਆਰ ਲਾਗੇ ਸ਼ਰਧਾਲੂਆਂ ਦੇ ਜੋੜੇ (ਜੁੱਤੇ) ਸੰਭਾਲਦੇ ਹਨ। ਖੁਰਸ਼ੀਦ ਖ਼ਾਨ ਨੇ ਇਕ ਸ਼ਰਧਾਲੂ ਨੂੰ ਜੋੜੇ ਸੌਂਪਦਿਆਂ ਪੱਤਰਕਾਰਾਂ ਨੂੰ ਦੱਸਿਆ, "ਮੈਂ ਆਪਣੀ ਰੂਹ ਦੀ ਤਸੱਲੀ ਲਈ ਇਹ ਸੇਵਾ ਨਿਭਾਅ ਰਿਹਾ ਹਾਂ ਕਿਉਂਕਿ ਮੈਨੂੰ ਮਹਿਸੂਸ ਹੋ ਰਿਹਾ ਹੈ ਕਿ ਇਸ ਇਲਾਕੇ ਵਿਚ ਘੱਟ ਗਿਣਤੀਆਂ ਨਾਲ ਸਾਡੀ ਤਹਿਜ਼ੀਬ ਤੇ ਕਦਰਾਂ-ਕੀਮਤਾਂ ਮੁਤਾਬਕ ਸਹੀ ਸਲੂਕ ਨਹੀਂ ਕੀਤਾ ਜਾ ਰਿਹਾ।"

ਪਿਸ਼ਾਵਰ ਲਾਗੇ ਤਿੰਨ ਸਿੱਖਾਂ ਨੂੰ ਤਾਲਿਬਾਨ ਵਲੋਂ ਅਗਵਾ ਕਰਨ ਅਤੇ ਉਨ੍ਹਾਂ ਵਿਚੋਂ ਇਕ ਦਾ ਸਿਰ ਕਲਮ ਕਰਨ ਤੋਂ ਖ਼ਾਨ ਨੂੰ ਗਹਿਰਾ ਸਦਮਾ ਲੱਗਿਆ ਸੀ। ਘੱਟਗਿਣਤੀ ਸਿੱਖ ਭਾਈਚਾਰੇ ਨਾਲ ਇਕਮੁੱਠਤਾ ਦਾ ਪ੍ਰਗਟਾਵਾ ਕਰਨ ਲਈ ਗੁਰਦੁਆਰੇ ਵਿਚ ਸੇਵਾ ਸ਼ੁਰੂ ਕੀਤੀ ਹੈ। ਆਪਣੀ ਵਿਚਾਰਧਾਰਾ ਦਾ ਖੁਲਾਸਾ ਕਰਦਿਆਂ ਉਨ੍ਹਾਂ ਦੱਸਿਆ, "ਮੈਂ ਇਕ ਮੁਸਲਮਾਨ ਹਾਂ ਪਰ ਦਹਿਸ਼ਤਗਰਦ ਨਹੀਂ ਹਾਂ। ਮੈਂ ਇਕ ਪਾਕਿਸਤਾਨੀ ਹਾਂ ਪਰ ਦਹਿਸ਼ਤਗਰਦ ਨਹੀਂ ਹਾਂ ਅਤੇ ਮੈਂ ਇਕ ਖ਼ਾਨ ਹਾਂ ਪਰ ਦਹਿਸ਼ਤਗਰਦ ਨਹੀਂ ਹਾਂ।"

ਖ਼ਾਨ ਨੇ ਦੱਸਿਆ ਕਿ ਉਹ ਦੁਨੀਆਂ ਨੂੰ ਦੱਸਣਾ ਚਾਹੁੰਦਾ ਹੈ ਕਿ ਪਸ਼ਤੂਨ ਹਿੰਸਾ ਪਸੰਦ ਕੌਮ ਨਹੀਂ ਅਤੇ ਉਹ ਦੂਜਿਆਂ ਨਾਲ ਰਲ ਮਿਲ ਕੇ ਰਹਿਣਾ ਜਾਣਦੇ ਹਨ। ਉਨ੍ਹਾਂ ਕਿਹਾ, "ਇਹੀ ਮੇਰਾ ਮਿਸ਼ਨ ਹੈ ਅਤੇ ਮੈਂ ਆਪਣੀ ਰਹਿੰਦੀ ਉਮਰ ਦੇਸ਼ ਦੀਆਂ ਘੱਟ ਗਿਣਤੀਆਂ ਦੀ ਸੇਵਾ ਦੇ ਲੇਖੇ ਲਾਵਾਂਗਾ।" ਗੁਰਦੁਆਰੇ ਦੇ ਇਕ ਬਜ਼ੁਰਗ ਸਿੱਖ ਸ਼ਰਧਾਲੂ ਨੇ ਦੱਸਿਆ ਕਿ ਗੁਰਦੁਆਰੇ ਵਿਚ ਕਿਸੇ ਵੀ ਧਰਮ, ਜਾਤ ਜਾਂ ਨਸਲ ਦਾ ਮੈਂਬਰ ਆਪਣੀ ਮਰਜ਼ੀ ਨਾਲ ਸੇਵਾ ਨਿਭਾਅ ਸਕਦਾ ਹੈ। ਖ਼ਾਨ ਨੇ ਦੱਸਿਆ ਕਿ ਉਹ ਹਸਨ ਅਬਦਾਲ ਵਿਚ ਗੁਰਦੁਆਰਾ ਪੰਜਾ ਸਾਹਿਬ ਅਤੇ ਸ਼ੇਖਪੁਰਾ ਦੇ ਇਕ ਹੋਰ ਗੁਰਦੁਆਰੇ ਦੀ ਯਾਤਰਾ ਕਰਨ ਦੀ ਯੋਜਨਾ ਬਣਾ ਰਿਹਾ ਹੈ। ਉਹ ਹੋਰਨਾਂ ਫਿਰਕਿਆਂ ਦੇ ਧਾਰਮਿਕ ਸਥਾਨਾਂ ਦੀ ਯਾਤਰਾ ਕਰਨੀ ਚਾਹੁੰਦਾ ਹੈ। ਉਂਜ, ਉਹ ਕਈ ਹੋਰ ਕਾਰਨਾਂ ਕਰਕੇ ਵੀ ਸੁਰਖੀਆਂ 'ਚ ਆਉਂਦਾ ਰਿਹਾ ਹੈ। ੨੦੦੨ ਵਿਚ ਜਦੋਂ ਪਾਕਿਸਤਾਨ ਪੀਪਲਜ਼ ਪਾਰਟੀ ਨੇ ਉਸ ਨੂੰ ਇਕ ਚੋਣ ਲਈ ਟਿਕਟ ਨਹੀਂ ਦਿੱਤੀ ਸੀ ਤਾਂ ਉਸ ਨੇ ਆਪਣੇ ਹੱਥ 'ਤੇ ਗੋਲੀ ਮਾਰ ਲਈ ਸੀ। ੨੦੦੮ ਵਿਚ ਉਸ ਨੇ ਇਕ ਉੱਘੇ ਵਕੀਲ ਦੇ ਮੂੰਹ 'ਤੇ ਕਾਲਖ਼ ਪੋਚ ਦਿੱਤੀ ਸੀ ਜਦੋਂ ਉਸ ਵਕੀਲ ਨੇ ਮਰਹੂਮ ਪ੍ਰਧਾਨ ਮੰਤਰੀ ਜ਼ੁਲਫੀਕਾਰ ਅਲੀ ਭੁੱਟੋ ਖ਼ਿਲਾਫ ਟਿੱਪਣੀ ਕੀਤੀ ਸੀ।

## ਬੀਬੀ ਮਹਿੰਦਰ ਕੌਰ ਜੰਮੂ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ਼ਰਧਾਲੂ ਬੀਬੀ ਮਹਿੰਦਰ ਕੌਰ ਜੀ ਪਤਨੀ ਸੰਤ ਹਰਬੰਸ ਸਿੰਘ ਜੀ ਜੰਮੂ ੬ ਜੂਨ ੨੦੧੦ ਨੂੰ ਸਤਿਗੁਰੂ ਜੀ ਦੀ ਦਿੱਤੀ ਆਯੂ ਭੋਗ ਕੇ ਗੁਰਪੁਰੀ ਸਿਧਾਰ ਗਏ ਹਨ। ਉਹ ੮੫ ਸਾਲਾਂ ਦੇ ਸਨ। ਉਹ ਪਿਛੇ ਸੰਤਾਂ ਤੋਂ ਇਲਾਵਾ ਦੋ ਲੜਕੇ ਤੇ ਦੋ ਲੜਕੀਆਂ ਦਾ ਭਰਿਆ ਪੂਰਿਆ ਪਰਿਵਾਰ ਛੱਡ ਗਏ ਹਨ। ਬੀਬੀ ਜੀ ਦੀ ਮਿਹਨਤ ਸਦਕਾ ਪਰਿਵਾਰ ਬਹੁਤ ਸੁੱਖ ਸੰਪਨ ਹੈ। ੭ ਜੂਨ ਨੂੰ ਬੀਬੀ ਜੀ ਦੀ ਜੀਵ ਆਤਮਾ ਨਮਿਤ ਆਦਿ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਉਨ੍ਹਾਂ ਦੇ ਗ੍ਰਹਿ ਵਿਖੇ ਰਖਿਆ ਗਿਆ। ਜਿਸਦਾ ਭੋਗ ੧੩ ਜੂਨ ਨੂੰ ਨਾਮਧਾਰੀ ਧਰਮਸ਼ਾਲਾ, ਸੰਤ ਮਾਰਕੀਟ, ਜੰਮੂ ਵਿਖੇ ਬਾਅਦ ਦੁਪਹਿਰ ਪਾਇਆ ਗਿਆ। ਪਾਠ ਆਰੰਭ ਕਰਨ ਤੋਂ ਭੋਗ ਪੈਣ ਤਕ ਹਰ ਰੋਜ਼ ਸ਼ਾਮ ਨੂੰ ਨਾਮ ਸਿਮਰਨ ਤੇ ਕਥਾ ਹੁੰਦੀ ਰਹੀ। ਭੋਗ ਵਾਲੇ ਦਿਨ ਅਮ੍ਰਿਤ ਵੇਲੇ ਇਕ ਘੰਟਾ ਨਾਮ ਸਿਮਰਨ ਤੋਂ ਬਾਅਦ ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ। ਦੁਪਹਿਰ ਨੂੰ ਜਥੇਦਾਰ ਗੁਰਦੀਪ ਸਿੰਘ ਜੀ ਨੇ ਹੱਲੇ ਦਾ ਦਿਵਾਨ ਲਗਾਇਆ ਤੇ ਬੀਬੀ ਜੀ ਨੂੰ ਸ਼ਰਧਾਂਜਲੀ ਅਰਪਨ ਕੀਤੀ। ਦਿਵਾਨ ਉਪਰੰਤ ਨੌਵੇਂ ਮਹੱਲੇ ਦੇ ਸਲੋਕ ਪੜ੍ਹੇ ਗਏ ਤੇ ਭੋਗ ਪਾਇਆ ਗਿਆ ਅਤੇ ਬੀਬੀ ਜੀ ਦੀ ਜੀਵਨ ਆਤਮਾ ਦੀ ਸ਼ਾਂਤੀ ਵਾਸਤੇ ਅਰਦਾਸ ਹੋਈ। ਸੰਤ ਅਮਰ ਸਿੰਘ ਜੀ ਕੂਕਾ ਨੇ ਬੀਬੀ ਜੀ ਨੂੰ ਭਾਵ ਪੂਰਵ ਸਰਧਾਂਜਲੀ ਭੇਟ ਕੀਤੀ।



Namdhari Elibrary NamdhariElibrary@gmail.com

ਸੰਤ ਕਰਮ ਸਿੰਘ ਜੀ ਨੇ ਪਰਿਵਾਰ ਦੀ ਤਰਫੋਂ ਆਈ ਸਾਧ ਸੰਗਤ ਤੇ ਪਤਵੰਤੇ ਸੱਜਣਾਂ ਦਾ ਧੰਨਵਾਦ ਕੀਤਾ। ਇਸ ਸਮੇਂ ਧਰਮ ਕਾਰਜਾਂ ਵਾਸਤੇ ਬੇਅੰਤ ਮਾਇਆ ਭੇਟ ਕੀਤੀ ਗਈ। ਪਰਿਵਾਰ ਨੇ ਆਈ ਸਾਧ ਸੰਗਤ ਦੀ ਬਹੁਤ ਸੇਵਾ ਕੀਤੀ। ਲੰਗਰ ਗੁਰੂ ਕਾ ਅਤੁੱਟ ਵਰਤਿਆ।

## ਸਮਾਲ ਨਿਊਜ਼ ਪੇਪਰ ਯੂਨਿਟ ਦੀ ਜ਼ਰੂਰੀ ਮੀਟਿੰਗ

ਸਮਾਲ ਨਿਊਜ਼ ਪੇਪਰਜ਼ ਕੌਂਸਲ (ਰਜਿ.) ਦੀ ਜ਼ਿਲ੍ਹਾ ਜਲੰਧਰ ਯੂਨਿਟ ਦੀ ਇਕ ਜ਼ਰੂਰੀ ਮੀਟਿੰਗ ਇਥੇ ਹੋਟਲ ਬਸੰਤ ਕਾਂਟੀਨੈਂਟਲ ਵਿਖੇ ਸ਼੍ਰੀ ਨਿਰਮਲ ਭੱਟੀ (ਐਡੀਟਰ ਵਿਗਿਆਨਕ ਸੋਚ) ਦੀ ਪ੍ਰਧਾਨਗੀ ਵਿੱਚ ਹੋਈ। ਮੀਟਿੰਗ ਵਿਚ ਛੋਟੇ ਸਮਾਚਾਰ ਪੱਤਰਾਂ ਦੀਆਂ ਸਮੱਸਿਆਵਾਂ ਬਾਰੇ ਵਿਚਾਰਾਂ ਕੀਤੀਆਂ ਗਈਆਂ ਅਤੇ ਪੰਜਾਬ ਸਰਕਾਰ ਨੂੰ ਪੁਰਜ਼ੋਰ ਅਪੀਲ ਕੀਤੀ ਗਈ ਕਿ ਉਹ ਮੀਡੀਆ ਨੀਤੀ ਐਲਾਨ ਕਰਨ ਸਮੇਂ ਛੋਟੇ ਸਮਾਚਾਰ ਪੱਤਰਾਂ ਦੇ ਹੱਕ ਹਕੂਕਾਂ ਦੀ ਰੱਖਿਆ ਦਾ ਖ਼ਾਸ ਖਿਆਲ ਰੱਖੇ। ਛੋਟੇ ਸਮਾਚਾਰ ਪੱਤਰਾਂ ਨੂੰ ਪਛਾਣ ਪੱਤਰ, ਮੁਫ਼ਤ ਬੱਸ ਸਫ਼ਰ, ਟੋਲ ਟੈਕਸਾਂ ਤੋਂ ਮੁਕਤੀ ਅਤੇ ਇਸ਼ਤਿਹਾਰ ਦੇਣ ਬਾਰੇ ਖੁੱਲ੍ਹੇ ਦਿਲ ਨਾਲ ਫੈਸਲੇ ਲਵੇ। ਮੀਟਿੰਗ ਵਿਚ ਸੂਬਾਈ ਪੱਧਰ 'ਤੇ ਦੋ ਰੋਜ਼ਾ ਕਾਨਫਰੰਸ ਕਰਨ ਦਾ ਫੈਸਲਾ ਕੀਤਾ ਗਿਆ। ਸੀ.ਐਲ. ਲੱਕੀ (ਖੁਸ਼ਖਬਰੀ) ਨੇ ਕਿਹਾ ਕਿ ਛੋਟੇ ਸਮਾਚਾਰ ਪੱਤਰਾਂ ਨੂੰ ਇਕ ਮਿਸ਼ਨ ਦੇ ਤੌਰ 'ਤੇ ਕੰਮ ਕਰਨਾ ਚਾਹੀਦਾ ਹੈ। ਹਰਿਆਣਾ ਸਰਕਾਰ ਵਾਂਗ ਪੰਜਾਬ ਸਰਕਾਰ ਨੂੰ ਇਨਸਾਈਕਲੋਪੀਡੀਆ ਤਿਆਰ ਕਰਨ ਦੀ ਬੇਨਤੀ ਕੀਤੀ ਗਈ ਜਿਸ ਵਿੱਚ ਸੂਬੇ ਭਰ ਦੇ ਪੱਤਰਕਾਰਾਂ ਬਾਰੇ ਜਾਣਕਾਰੀ ਪ੍ਰਾਪਤ ਹੋਵੇ। ਜਗਦੀਸ਼ ਸਿੰਘ (ਵਰਿਆਮ), ਮੇਜਰ ਜਗਜੀਤ ਸਿੰਘ ਰਿਸ਼ੀ, ਦਰਸ਼ਨ ਸਿੰਘ (ਸੇਵਾ ਦਲ ਸੰਗਠਨ), ਡਾ. ਅਮਰਜੀਤ ਰਾਏ (ਅਮਰ ਕੇਸਰੀ), ਡਾ. ਕਿਸ਼ੋਰ ਲਾਹੜ ਗੁਰਾਇਆ, ਸ਼੍ਰੀ ਸੋਹਣ ਸਹਿਜਲ, ਪੁਸ਼ਪਿੰਦਰ ਕੌਰ (ਪਬਲਿਕ ਟਾਈਮਜ਼), ਰਾਮ ਸਿੰਘ ਔਲਖ (ਦੋਆਬਾ ਹੈਡਲਾਈਨਜ਼) ਨੇ ਆਪੋ ਆਪਣੇ ਵਿਚਾਰ ਰੱਖੇ ਅਤੇ ਆਪਣੀ ਜਮਾਤ ਨੂੰ ਮਜ਼ਬੂਤ ਕਰਨ ਲਈ ਅਪੀਲ ਕੀਤੀ। ਬੁਲਾਰਿਆਂ ਨੇ ਯਕ ਜ਼ਬਾਨ ਹੋ ਕੇ ਆਲ ਇੰਡੀਆ ਸਮਾਲ ਨਿਊਜ਼ ਪੇਪਰਜ਼ ਕੌਂਸਲ ਦੇ ਕੌਮੀ ਪ੍ਰਧਾਨ ਸ. ਬੇਅੰਤ ਸਿੰਘ ਸਰਹੱਦੀ ਦੀਆਂ ਸੇਵਾਵਾਂ ਦੀ ਭਰਪੂਰ ਸ਼ਲਾਘਾ ਕੀਤੀ। ਸਰਹੱਦੀ ਜੀ ਨੇ ਸਮੂਹ ਮੈਂਬਰਾਂ ਨੂੰ ਅਪੀਲ ਕੀਤੀ ਕਿ ਉਹ ਪੀਲੀ ਪੱਤਰਕਾਰੀ ਤੋਂ ਬਚ ਕੇ ਰਹਿਣ ਅਤੇ ਉਸਾਰੂ ਲੇਖ ਅਤੇ ਸੰਪਾਦਕੀਆਂ ਲਿਖ ਕੇ ਦੇਸ਼, ਕੌਮ ਦੀ ਉਸਾਰੀ ਵਿਚ ਹਿੱਸਾ ਪਾਉਣ। ਉਨ੍ਹਾਂ ਕਿਹਾ ਕਿ ਸਨਸਨੀਖੇਜ਼ ਖਬਰਾਂ ਤਾਂ ਟੀ.ਵੀ. ਚੈਨਲ ਅਤੇ ਵੱਡੀਆਂ ਅਖਬਾਰਾਂ ਧੜਾ-ਧੜ ਦੇ ਰਹੀਆਂ ਹਨ। ਅਸੀਂ ਦੇਸ਼ ਵਿਚੋਂ ਅਨਪੜ੍ਹਤਾ ਅਤੇ ਗਰੀਬੀ ਦੂਰ ਕਰਨ, ਦਲਿਤ ਅਤੇ ਇਸਤਰੀ ਵਰਗ ਨੂੰ ਸਮਾਜ ਦੇ ਬਰਾਬਰ ਖੜ੍ਹਾ ਕਰਨ ਅਤੇ ਦੇਸ਼ ਦੀ ਜਨਤਾ ਨੂੰ ਵਹਿਮਾਂ-ਭਰਮਾਂ ਅਤੇ ਪਾਖੰਡਾਂ ਤੋਂ ਬਚਾਉਣ ਵਾਲੀ ਸਮੱਗਰੀ ਛਾਪਣ। ਆਰੰਭ ਵਿਚ ਮਾਸਟਰ ਮਹਿੰਦਰ ਸਿੰਘ ਅਨੇਜਾ ਨੇ ਕਵਿਤਾ ਪੜ੍ਹੀ। ਸੰਤੋਖ ਸਿੰਘ ਤਪੱਸਵੀ, ਮਹਿੰਦਰ ਸਿੰਘ ਬੱਸਨ, ਜੋਗਾ ਸਿੰਘ ਸਿੱਧੂ, ਡਾ. ਸੁਭਾਸ਼ ਨਿਸਤ੍ਰਿੰਦਰ, ਡਾਕਟਰ ਤੇਜ ਨਕੋਦਰ, ਕੁਲਵੰਤ ਸਿੰਘ ਸਹਿਗਲ (ਰੋਜ਼ਾਨਾ ਜੈ ਜਗਤ), ਊਸ਼ਾ ਕਿਰਨ, ਰਵਿੰਦਰ ਸੈਣੀ ਮੀਟਿੰਗ ਵਿਚ ਵਿਸ਼ੇਸ਼ ਤੌਰ ਤੇ ਸ਼ਾਮਿਲ ਹੋਏ। ਅੰਤ ਵਿਚ ਨਿਰਮਲ ਭੱਟੀ ਜੀ ਨੇ ਸਭ ਆਏ ਮੈਂਬਰ ਦਾ ਧੰਨਵਾਦ ਕੀਤੀ ਅਤੇ ਮੀਟਿੰਗ ਦੀ ਸਫਲਤਾ ਤੇ ਖੁਸ਼ੀ ਪ੍ਰਗਟ ਕੀਤੀ। ਸਮਾਪਤੀ ਉਪਰੰਤ ਰਲ ਕੇ ਸਭ ਨੇ ਪ੍ਰੀਤੀ ਭੋਜਨ ਛਕਿਆ।

## ਵਰਿਆਮ ਨੂੰ ਸਹਿਯੋਗ

| | |
|---|---|
| - ਡਾ. ਹਰਮਹਿੰਦਰ ਸਿੰਘ ਬੇਦੀ 125 ਕਬੀਰ ਪਾਰਕ ਅੰਮ੍ਰਿਤਸਰ | 500-00 |
| - ਸੰਤ ਕਮਲਜੀਤ ਸਿੰਘ ਪ੍ਰਧਾਨ ਨਾਮਧਾਰੀ ਵਿਦਿਅਕ ਜੱਥਾ ਜਲੰਧਰ | 100-00 |
| - ਸ. ਰਣਜੀਤ ਸਿੰਘ ਬਾਜਵਾ ਕੈਨੇਡਾ | 1000-00 |
| - ਸੇਠ ਤ੍ਰਲੋਕ ਸਿੰਘ ਚਾਵਲਾ ਪ੍ਰਸਾਰੇਡ ਨਵੀਂ ਦਿੱਲੀ 60 | 2000-00 |
| - ਸੇਠ ਦਰਸ਼ਨ ਸਿੰਘ ਡਾਲਟਨ ਗੰਜ ਸਪੁੱਤਰ ਸਵ: ਸੇਠ ਸਿੰਦਰ ਸਿੰਘ ਅਪਣੀ ਮਾਤਾ ਬੀਬੀ ਮਨਜੀਤ ਕੌਰ ਨਮਿਤ ਪਾਠ ਦੇ ਭੋਗ ਅਤੇ ਅਰਦਾਸ ਸਮੇਂ ਰਾਹੀਂ ਪ੍ਰਧਾਨ ਸਾਧਾ ਸਿੰਘ ਦਿੱਲੀ | 2500-00 |
| - ਡਾ. ਸ਼ਮਸ਼ੇਰ ਸਿੰਘ ਬਬਰਾ ਸਾਬਕਾ ਸਲਾਹਕਾਰ ਵਰਲਡ ਬੈਂਕ ਵਾਸ਼ਿੰਗਟਨ ਅਮਰੀਕਾ | 1800-00 |
| - ਸੰਤ ਹਰਜਿੰਦਰ ਸਿੰਘ ਸਟੀਲਮੈਨ ਇੰਗਲੈਂਡ ਨਮਿਤ, ਪਰਿਵਾਰ ਵਲੋਂ | 21 ਪੌਂਡ |
| - ਸੰਤ ਹਰਬੰਸ ਸਿੰਘ ਜੰਮੂ ਦੀ ਧਰਮਪਤਨੀ ਸਵ. ਮਾਤਾ ਮਹਿੰਦਰ ਕੌਰ ਨਮਿਤ ਪਾਠ ਦੇ ਭੋਗ ਸਮੇਂ | 500-00 |



Namdhari Elibrary NamdhariElibrary@gmail.com

# ਪ੍ਰਤੀਕਿਰਿਆ

ਵਰਿਆਮ ਮੇਰੀਆਂ ਦਹਿਲੀਜਾਂ ਵਿਚ ਪੁਜਾ ਵਿਦਵਦਤਾ-ਭਰਪੂਰ ਸੰਪਾਦਕੀ ਪਹਿਲੀ ਨਜ਼ਰੀਂ ਪਿਆ, ਇਸ ਵਿਚ ਲਿਖੇ ਮੁਖਬੰਦ ਮੋਤੀਆਂ ਵਿਚ ਪਰੋਏ ਹੋਏ ਹਨ। ਜੋ ਸੰਪਾਦਕ ਦੀ ਸੂਝ ਬੂਝ ਤੇ ਸ਼ਕਤੀ-ਏ-ਕਲਮ ਦਾ ਕਮਾਲ ਹੈ। "ਜੇਠ ਦਾ ਮਹੀਨਾ" ਵਿਚ ਜੇਠ ਮਹੀਨੇ ਨਾਲ ਜੁੜੀਆਂ ਯਾਦਾਂ ਦਾ ਵਰਨਣ ਬੜੇ ਸੁਚਜੇ ਢੰਗ ਨਾਲ ਵਰਨਣ ਕੀਤਾ ਹੈ। "ਸਰਹੰਦ ਫਤਹਿ ਸਮਾਗਮ" ਬਾਬਾ ਬੰਦਾ ਸਿੰਘ ਬਹਾਦਰ ਦਾ ਇਤਿਹਾਸ ਸੰਖੇਪ ਰੂਪ ਵਿਚ ਪੜ੍ਹਨ ਨੂੰ ਮਿਲਿਆ।

"ਭਾਰਤ ਪਾਕਿ ਸਬੰਧ" ਵਿਚ ਭਾਰਤ ਪਾਕਿ ਸਬੰਧਾਂ ਦਾ ਖੋਲ੍ਹ ਕੇ ਚਾਨਣਾ ਪਾਇਆ ਹੈ। ਅਤੇ ਅਮਨ ਹੋਣਾ ਚਾਹੀਦਾ ਹੈ ਇਸ ਗੱਲ ਤੇ ਜ਼ੋਰ ਦਿੱਤਾ ਹੈ ਅਮਨ ਗੱਲਬਾਤ ਨਾਲ ਹੀ ਹੋ ਸਕਦਾ ਹੈ। ਵਿਛੜੀਆਂ ਰੂਹਾਂ ਡਾ. ਮਾਨ ਸਿੰਘ ਨਿਰੰਕਾਰੀ ਮਹਾਨ ਵਿਦਵਾਨ ਸਨ ਜਿਹਨਾਂ ਦੇ ਆਰਟੀਕਲ ਅਖਬਾਰਾਂ ਵਿਚ ਛਪਦੇ ਰਹੇ ਹਨ। ਇਸ ਦੁਨੀਆਂ ਵਿਚ ਨਹੀਂ ਰਹੇ ਡਾ. ਮੋਹਣ ਸਿੰਘ ਟਾਂਡੇ ਵਰਿਆਮ ਦੇ ਪੱਕੇ ਪਾਠਕ ਤੇ ਮਿੱਤਰ ਇਸ ਨਾਸ਼ਵਾਨ ਸੰਸਾਰ ਨੂੰ ਤਿਆਗ ਗਏ।

ਦੋਹਰੀ ਗੁਲਾਮੀ ਵਿਰੁੱਧ ਲੜਨ ਵਾਲਾ—ਸੂਬਾ ਸਰਮੁੱਖ ਸਿੰਘ "ਲਲੁਵਾਲ" ਅਤੇ ਪੰਜਾਬੀ ਵਾਰਤਕ ਵਿਚ ਨਵੀਂ ਵਿਧਾ ਦਾ ਸਿਰਜਕ—ਪ੍ਰੀਤਮ ਸਿੰਘ ਕਵੀ ਦੋਨੋਂ ਆਰਟੀਕਲ ਖੋਜ ਭਰਪੂਰ ਹਨ। ਇਨ੍ਹਾਂ ਆਰਟੀਕਲਾਂ ਨੇ ਵਰਿਆਮ ਨੂੰ ਚਾਰ ਚੰਨ ਲਾ ਦਿੱਤੇ ਹਨ। ਇਹਨਾਂ ਦੇ ਲੇਖਕ ਸ. ਸੁਵਰਨ ਸਿੰਘ ਵਿਰਕ ਜਿਹਨਾਂ ਦਾ ਨਾਂ ਸਾਹਿਤ ਦੇ ਉਸਰੱਈਆਂ ਦੇ ਗਗਨ ਮੰਡਲ ਵਿਚ ਧਰੂ ਤਾਰੇ ਦੀ ਤਰ੍ਹਾਂ ਚਮਕਦਾ ਹੈ। ਇਹਨਾਂ ਨੇ ਹੁਣੇ ਜਿਹੇ ਵਡੇ ਅਕਾਰ ਵਿਚ ੪੯੮ ਸਫਿਆਂ ਦੀ ਪੁਸਤਕ "ਕੂਕਾ ਲਹਿਰ ਦਾ ਪੰਜਾਬੀ ਸਾਹਿਤ" ਲਿਖ ਕੇ ਕੂਕਿਆਂ ਦੀ ਲਹਿਰ ਦੇ ਸਾਹਿਤਕ ਇਤਿਹਾਸ ਨੂੰ ਸੰਭਾਲਿਆ ਹੈ। ਇਸ ਵਿਚ ਵਿਦਵਤਾ ਦੇ ਝਲਕਾਰੇ ਪੈਂਦੇ ਹਨ ਅਤੇ ਇਤਿਹਾਸਕ ਪ੍ਰਮਾਣਿਕਤਾ ਨੂੰ ਪਰਖਣ ਦਾ ਯਤਨ ਕੀਤਾ ਗਿਆ ਹੈ। ਇਹ ਵਿਦਵਾਨ ਹੋਣ ਦੇ ਨਾਲ ਨਾਲ ਮੇਹਨਤੀ ਵੀ ਹਨ। ਇਹਨਾਂ ਨੇ ਅਦੁੱਤੀ ਸੂਝ, ਤੀਖਣੀ ਬੁੱਧੀ ਤੇ ਅਦਭੁਤ ਕਲਪਨਾ ਸ਼ਕਤੀ ਦੇ ਬਲ ਨਾਲ ਅਨੇਕਾਂ ਰਚਨਾਵਾਂ ਦੀ ਰਚਨਾ ਕੀਤੀ ਹੈ। ਸਿੱਖਾਂ ਵਿਚ ਤਾਲਿਬਾਨ, ਕਰਤਾ ਸ. ਤਰਲੋਚਨ ਸਿੰਘ ਐਮ. ਪੀ. ਤੇ ਅਭੁੱਲ ਯਾਦਾਂ ਗੁਰਬਖਸ਼ ਸਿੰਘ ਮਠਾੜੂ ਦੀਆਂ ਰਚਨਾਵਾਂ ਪੜ੍ਹਨਯੋਗ ਹਨ। ਗੁਰਸੇਵਕ ਸਿੰਘ ਢਿੱਲੋਂ ਨੇ "ਸੂਬਾ ਸਾਹਿਬ ਸਿੰਘ" ਜੀ ਦਾ ਸਮੁੱਚਾ ਇਤਿਹਾਸ ਸੁਚੱਜੇ ਢੰਗ ਨਾਲ ਲਿਖਿਆ। 'ਵਿਸ਼ਵ ਕੱਪ ਫੁੱਟਬਾਲ ਲਈ ੩੨ ਦੇਸ਼ਾਂ ਦਾ ਭੇੜ ਕੁਲਦੀਪ ਸਿੰਘ ਪਟੀ ਦਾ ਆਰਟੀਕਲ ਖੇਡ ਪ੍ਰੇਮੀਆਂ ਲਈ ਸੋਨੇ ਤੇ ਸੁਹਾਗਾ ਹੈ। ਜੂਨ ਵਰਿਆਮ ਅੰਕ ਨੂੰ ਤਸਵੀਰਾਂ ਨਾਲ ਸ਼ਿੰਗਾਰ ਕੇ ਪਾਠਕਾਂ ਦਾ ਮਨ ਮੋਹ ਲਿਆ ਹੈ।

ਬੇਨਤੀ ਇਸ ਤਰ੍ਹਾਂ ਹੈ ਕਿ ਅਗਸਤ ੨੦੦੮ ਵਿਚ ਪੰਜਾਬ ਸਰਕਾਰ ਵਲੋਂ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਦੇ ਡਾਇਰੈਕਟਰ ਸ੍ਰੀ ਸੀ. ਆਰ. ਮੌਦਗਿਲ ਨੂੰ "ਸ਼੍ਰੋਮਣੀ ਪੰਜਾਬੀ ਸਾਹਿਤਕਾਰ" ਦਾ ਸਨਮਾਨ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਅਤੇ ਸਿਖਿਆ ਮੰਤਰੀ ਉਪਿੰਦਰਜੀਤ ਕੌਰ ਵਲੋਂ ਭੇਟ ਕਰਨ ਸਮੇਂ ਦੀ ਯਾਦ ਨੂੰ ਤਾਜ਼ਾ ਕਰਦਿਆਂ ਹੋਇਆਂ ਮੌਦਗਿਲ ਦੇ ਸਨਮਾਨ ਵਿਚ ਕੁਝ ਕਾਵਿ ਸਤਰਾਂ "ਮੌਦਗਿਲ ਫਰਿਸ਼ਤਾ ਦੁਨੀਆਂ 'ਚ ਆਇਆ।" ਦੇ ਸਿਰਲੇਖ ਹੇਠ ਲਿਖੀਆਂ ਹਨ ਇਸਨੂੰ ਵਰਿਆਮ ਦੇ ਅਗਸਤ ੨੦੧੦ ਦੇ ਅੰਕ ਵਿਚ ਛਾਪਣ ਦੀ ਕ੍ਰਿਪਾਲਤਾ ਕਰਨੀ ਕਿਉਂਕਿ ਮੌਦਗਿਲ ਸਾਹਿਬ ਨੇ ਪੰਜਾਹ ਸਾਲ ਪੰਜਾਬੀ ਸਾਹਿਤ ਦੀ ਸਾਧਨਾ ਕੀਤੀ ਹੈ ਹਰਿਆਣੇ ਵਿਚ ਪੰਜਾਬੀ ਨੂੰ ਮਾਣ ਸਨਮਾਨ ਦਵਾਇਆ। ਹਰਿਆਣੇ ਵਿਚ ਪੰਜਾਬੀ ਨੂੰ ਦੂਸਰੀ ਭਾਸ਼ਾ ਦਿਵਾਉਣ ਵਿਚ ਕਾਫੀ ਰੋਲ ਨਿਭਾਇਆ ਹੈ।

ਇਕ ਹੋਰ ਬੇਨਤੀ ਹੈ ਕਿ ਮੈਂ ਆਪ ਜੀ ਨੂੰ ਇਕ ਸਾਲ ਤੋਂ ਵੀ ਵਧ ਸਮਾਂ ਬੀਤ ਗਿਆ ਹੈ ਇਕ ਆਰਟੀਕਲ "ਸ੍ਰੀ ਗੁਰੂ ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ" ਭੇਜਿਆ ਸੀ ਉਹ ਅਜੇ ਤਕ ਛਪਿਆ ਨਹੀਂ। ਗਿਆਨੀ ਜੀ ੨੪ ਸਤੰਬਰ ੧੯੨੧ ਨੂੰ ਗੁਰਪੁਰੀ ਸਿਧਾਰ ਗਏ ਸਨ। ਸੋ ਹੋ ਸਕੇ ਤਾਂ "ਬਰਸੀ ਤੇ ਵਿਸ਼ੇਸ਼"-ਸਤੰਬਰ ੨੦੧੦ ਦੇ ਅੰਕ ਵਿਚ ਛਾਪਣ ਦੀ ਕ੍ਰਿਪਾਲਤਾ ਕਰਨੀ।

*—ਸੁਲੱਖਣ ਸਿੰਘ ਭਿੰਡਰ*
*ਮਕਾਨ ਨੰ:-੧੩੮, ਗਲੀ ਨੰ:-੬,*
*ਜੈਯੂ ਕਲੋਨੀ, ਮੁਕਤਸਰ-੧੫੨੦੨੬ ਸੀ (ਪੰਜਾਬ)*
*ਮੋ:-੦੯੫੬੯੦-੮੨੧੮੮*

• • •

ਜੂਨ ਦਾ ਵਰਿਆਮ ਪਹੁੰਚ ਗਿਆ ਹੈ। ਪ੍ਰਭਾਵਿਤ ਹੋਇਆ ਹਾਂ ਸਵਰਨ ਸਿੰਘ ਵਿਰਕ ਦੇ ਦਿਖਾਏ ਉਨ੍ਹਾਂ ਸੂਰਮਿਆਂ ਦੇ ਕਾਰਨਾਮਿਆਂ ਤੋਂ।

*—ਸ਼ਿਵਨਾਥ*

• • •

ਤੁਹਾਡਾ ਵਰਿਆਮ ਕਈ ਨਵੀਆਂ ਗੱਲਾਂ ਲੈ ਕੇ ਪੁੱਜਦਾ ਹੈ। ਡਾ. ਜਗਤਾਰ ਬਾਰੇ ਤੁਹਾਡੇ ਸਾਂਝ ਸ਼ਬਦ ਬਹੁਤ ਮਹੱਤਵਪੂਰਨ ਹਨ। ਚਲੰਤ ਮਸਲਿਆਂ ਤੇ ਭੀ ਤੁਹਾਡੀ ਟਿੱਪਣੀ ਜਾਨਦਾਰ ਹੁੰਦੀ ਹੈ। ਨਵੇਂ ਪਾਠਕਾਂ ਨੂੰ, ਨਵੀਂ ਪੀੜ੍ਹੀ ਨੂੰ ਆਪਣੇ ਸ਼ਾਨਦਾਰ ਅਮੀਰ ਵਿਰਸੇ ਨਾਲ ਜੋੜਨ ਦਾ ਬਹੁਤ ਵਧੀਆ ਕੰਮ ਕਰ ਰਹੇ ਹੋ। ਜਾਰੀ ਰੱਖੋ!! ਪ੍ਰੋ. ਪ੍ਰੀਤਮ ਸਿੰਘ ਬਾਰੇ ਸ. ਪਿਆਰਾ ਸਿੰਘ ਭੋਗਲ ਦਾ ਲੇਖ ਜਾਣਕਾਰੀ ਭਰਪੂਰ



Namdhari Elibrary NamdhariElibrary@gmail.com

ਹੋ ਪਸੰਦ ਆਇਆ।

*—ਸਿਰੀ ਰਾਮ ਅਰਸ਼*
*੨੦੪, ਸੈਕਟਰ ੬੫*
*ਮੋਹਾਲੀ*

...

ਵਰਿਆਮ ਦਾ ਜੂਨ ਅੰਕ ਮਿਲਿਆ ਅਤੇ ਇਸਦਾ ਅਖੰਡ ਪਾਠ ਕੀਤਾ, ਭਾਵ ਮੈਂ ਸਾਰਾ ਇਕ ਵੌਂਡਓਂ ਪੜ੍ਹ ਕੇ ਹੀ ਸਾਹ ਲਿਆ। ਬਾਕੀ ਹੈ ਤਾਂ ਸਾਰਾ ਹੀ ਵਧੀਆ, ਪਰ ਜੇ ਮੈਂ ਵਰਿਆਮ ਨਾ ਪੜ੍ਹਦਾ ਤਾਂ ਮੈਨੂੰ ਲਖਵਿੰਦਰ ਸਿੰਘ ਬਾਜਵੇ ਦੇ ਇਨਾਮਾਂ ਦਾ ਪਤਾ ਨਹੀਂ ਸੀ ਲੱਗਣਾ। ਭਾਵੇਂ ਮੈਂ ਏਸੇ ਹੀ ਇਲਾਕੇ ਵਿਚ ਰਹਿੰਦਾ ਹਾਂ-ਗੱਲ ਚੁੱਲ੍ਹੇ ਪਿੱਛੇ ਪ੍ਰਦੇਸ ਵਾਲੀ ਹੀ ਬਣ ਜਾਣੀ ਸੀ। ਮੇਰੇ ਵਲੋਂ ਬਾਜਵੇ ਨੂੰ ਵਧਾਈ ਹੋਵੇ। ਬਹੁਤ ਖੁਸ਼ੀ ਵਾਲੀ ਗੱਲ ਹੋਈ ਹੈ। ਬਾਕੀ ਇਹ ਵੀ ਗੱਲ ਹੈ ਕਿ ਵਧਾਈ ਸਾਰੇ ਨਾਮਧਾਰੀ ਪੰਥ ਨੂੰ ਦੇਣੀ ਬਣਦੀ ਹੈ। ਇਸਨੇ ਸਾਰੇ ਪੰਥ ਦਾ ਸਿਰ ਉੱਚਾ ਕੀਤਾ ਹੈ। ਇਹ ਤਾਂ ਸੀ ਵਧਾਈ ਲਖਵਿੰਦਰ ਸਿੰਘ ਬਾਜਵੇ ਨੂੰ। ਦੂਸਰੀ ਵਧਾਈ ਮੈਂ ਦੇਂਦਾ ਹਾਂ ਸ. ਤਰਲੋਚਨ ਸਿੰਘ ਮੈਂਬਰ ਪਾਰਲੀਮੈਂਟ ਨੂੰ, ਜਿਸਨੇ 'ਸਿੱਖਾਂ ਵਿਚ ਤਾਲਬਾਨ' ਲਿਖਿਆ ਹੈ। ਮੈਂ ਹੈਰਾਨ ਹੋ ਗਿਆ ਹਾਂ ਕਿ ਇਸ ਬੰਦੇ ਨੂੰ ਮੌਤ ਦਾ ਡਰ ਨਹੀਂ, ਜਿਹੜੇ ਸਿੱਖੀ ਦੇ ਠੇਕੇਦਾਰਾਂ ਦੀ ਇਨ੍ਹਾਂ ਨੇ ਗੱਲ ਕੀਤੀ ਹੈ, ਇਹ ਸੱਚੀਂ ਮੁੱਚੀਂ ਤਾਲਬਾਨ ਨੇ। ਜਿਹੜੀ ਘਟਨਾ ਸਾਡੇ ਇਲਾਕੇ ਵਿਚ ਵਾਪਰੀ ਹੈ ਓਹੋ ਮੈਂ ਦੱਸਣ ਲੱਗਾਂ-

ਸਾਡੇ ਇਥੇ ਪੰਦਰਾਂ ਵੀਹਾਂ ਪਿੰਡਾਂ ਵਿਚੋਂ ਦੋ-ਤਿਹਾਈ ਲੋਕ ਬਾਹਰ ਆਪੋ-ਆਪਣੇ ਖੇਤਾਂ ਵਿਚ ਰਹਿੰਦੇ ਹਨ। ਸਿੱਖੀ ਪ੍ਰੰਪਰਾ ਅਨੁਸਾਰ ਉਹਨਾਂ ਵੀ ਪਾਠ ਜਾਂ ਅਖੰਡ ਪਾਠ ਕਰਾਉਣ ਹੁੰਦਾ ਹੈ। ਪਾਠੀ ਬਾਹਰੋਂ ਕਿਸੇ ਪਿੰਡੋਂ ਲਿਆਉਣੇ ਪੈਣੇ ਹਨ ਤੇ ਉਹਨਾਂ ਨੂੰ ਕਈ ਵਾਰੀ ਬੀੜ ਨਹੀਂ ਮਿਲਦੀ। ਪਾਠੀਆਂ ਨੂੰ ਵੀ ਦਿੱਕਤ ਆਉਂਦੀ ਸੀ ਅਤੇ ਘਰ ਵਾਲਿਆਂ ਨੂੰ ਵੀ। ਜਦੋਂ ਕਿਸੇ ਨੇ ਪਾਠ ਕਰਵਾਉਣਾ ਤਾਂ ਉਹਨਾਂ ਨੇ ਪਾਠੀਆਂ ਨੂੰ ਕਹਿਣਾ ਕਿ ਤੁਸੀਂ ਬੀੜ ਵੀ ਆਪ ਹੀ ਲਿਆਉਣੀ ਹੈ। ਸਾਡੇ ਕੋਲ ਕੋਈ ਇੰਤਜ਼ਾਮ ਨਹੀਂ ਹੈ। ਪਾਠੀਆਂ ਨੇ ਆਪਣੇ ਪਿੰਡੋਂ ਹੀ ਬੀੜ ਗੱਡੀ ਤੇ ਧਰ ਕੇ ਲੈ ਆਉਣੀ। ਏਸ ਗੱਲ ਦਾ ਜਦੋਂ ਧਰਮ ਦੇ ਠੇਕੇਦਾਰਾਂ ਨੂੰ ਪਤਾ ਲੱਗਾ ਕਿ ਉਹ ਬੀੜ ਗੱਡੀ ਤੇ ਰੱਖ ਕੇ ਲਿਆਉਂਦੇ ਹਨ, ਤਾਂ ਤਾਲਬਾਨੀਆਂ ਨੇ ਪਾਠੀਆਂ ਨੂੰ ਰਾਹ ਵਿਚ ਹੀ ਘੇਰ ਕੇ ਓਹ ਡਾਗਾਂ ਵਰ੍ਹਾਈਆਂ ਕਿ ਰਹੇ ਰੱਬ ਦਾ ਨਾਂ। ਇਕ ਵਾਰੀ ਉਹ ਪਾਠੀਆਂ ਨੂੰ ਘੇਰ ਕੇ ਸਣੇ ਬੀੜ ਥਾਣੇ ਲੈ ਗਏ। ਘੱਟੋ ਘੱਟ ਦੋ ਘੰਟੇ ਥਾਣੇ ਰਹੇ ਸੀ ਉਹ ਸਣੇ ਬੀੜ। ਪਾਠੀਆਂ ਨੂੰ ਤਾਂ ਅੰਦਰ ਕਰ ਦਿੱਤਾ ਤੇ ਬੀੜ ਇਹਨਾਂ ਨੂੰ ਸਪੁਰਦਦਾਰੀ ਤੇ ਦੇ ਦਿੱਤੀ ਪੁਲਸ ਨੇ। ਪਾਠੀਆਂ ਦੀ ਜ਼ਮਾਨਤ ਤਾਂ ਹੋ ਗਈ, ਪਰ ਕੇਸ ਕਈ ਮਹੀਨੇ ਚੱਲਿਆ ਰਿਹਾ। ਹੁਣ ਪਤਾ ਲੱਗਾ ਹੈ ਕਿ ਕੇਸ ਖਤਮ ਹੋ ਗਿਆ ਹੈ। ਇਲਾਕੇ ਦੇ ਲੋਕਾਂ ਨੇ ਵਿਚ ਪੈ ਕੇ ਸੁਲਾਹ ਕਰਵਾਈ ਏ। ਇਹ ਸੱਚੀ ਗੱਲ ਮੈਂ ਵੀ ਤਾਂ ਦੱਸੀ ਏ ਕਿ ਜਿਥੇ ਤਰਲੋਚਨ ਸਿੰਘ ਦੀ ਮੌਤ ਹੋਏਗੀ, ਓਥੇ ਮੇਰੀ ਵੀ ਹੋ ਜਾਏਗੀ।

*—ਬਿਬੇਕ ਸਿੰਘ ਬਾਜਵਾ*
*ਬਾਵੀ ਦਾ ਪੁੱਲ*
*ਪਿੰਡ ਬੁੱਧੀ ਮਾੜੀ (ਸਿਰਸਾ)*

...

ਵਰਿਆਮ ਦਾ ਦਸੰਬਰ ੨੦੦੯ ਦਾ ਅੰਕ ਇਕ ਸੰਗ੍ਰਹਨੀਅ ਪਰਚਾ ਹੋ ਨਿਬੜਿਆ। ਅਜੇਹੇ ਤਨਾਵ ਭਰੀ ਭੱਜ ਦੌੜ ਦੇ ਸਮੇਂ ਵਿਚ ਕਿਸੇ ਇਕ ਪਰਚੇ ਵਿਚ ਗੁਦਗੁਦਾਉਣ ਵਾਲੀ ਏਨੀ ਸਮੱਗਰੀ ਪੜ੍ਹ ਕੇ ਕਲਮ ਨੂੰ ਜੋਸ਼ ਆ ਗਿਆ। ਭ੍ਰਿਸ਼ਟਾਚਾਰ ਤੇ ਸਿਆਸਤ ਦੇ ਸੰਪਾਦਕੀ ਲਈ ਸਟੀਕ ਮੁਹਾਵਰਾ ਇਹ ਹੈ ਕਿ-ਭ੍ਰਿਸ਼ਟਾਚਾਰ ਹੀ ਭਾਰਤੀ ਸਭਿਆਚਾਰ ਹੈ। ਮੀਡੀਆ ਵਿਚ ਆਉਣ ਵਾਲੇ ਭ੍ਰਿਸ਼ਟਾਚਾਰੀ ਮਸਲੇ ਆਟੇ ਵਿਚ ਲੂਣ ਬਰਾਬਰ ਵੀ ਨਹੀਂ ਹੋਂਦੇ। ਵਿਗੜ ਜਾਏ ਵਿਹੜਾ ਤੇ ਸਮਝਾਏ ਕਿਹੜਾ? ਪਾਪ ਦੀ ਜੰਝ ਤੇ ਘਰ ਜਵਾਈ ਬਣ ਗਈ ਸੀ ਕਿਹੜਾ ਗੁਰੂ ਪੀਰ ਰਕਤਬੀਜੀ ਫੌਜ ਨਾਲ ਉਲਝੇਗਾ-ਕਲਿਜੁਗ ਰਥ ਅਗਨ ਕਾ ਕੂੜ ਅਗੈ ਰਥਵਾਹੁ-ਕਹਿ ਕੇ ਗੁਰੂ ਬਾਬੇ ਨੇ ਚੋਣਵੀ ਥਾਂ ਕਰਤਾਰਪੁਰ ਬੈਠ ਕੇ ਚੌਮਾਸਾ ਜਾਂ ਚੌਥਾ ਹਿਸਾ ਉਮਰ ਦਾ ਕੱਟਿਆ ਸੀ। ਦੂਜੇ ਗੁਰੂ ਨਾਨਕ ਲਈ ਕਰਤਾਰਪੁਰ ਥਾਂ ਨਹੀਂ ਸੀ ਤੇ ਤੀਜੇ ਗੁਰੂ ਦੀ ਮੰਜੀ ਲਈ ਖਡੂਰ ਸੌੜਾ ਹੋ ਗਿਆ। ਗੋਇੰਦਵਾਲ-ਰਾਮਦਾਸਪੁਰਾ-ਕੀਰਤਪੁਰ-ਆਨੰਦਪੁਰ ਤੇ ਨਾਂਦੇੜ-ਹਜ਼ੂਰੋ-ਭੈਣੀ (ਰਾਈਆਂ) ਸਾਹਿਬ-ਜਗ ਨੇ ਸੁਧਰਨਾ ਨਹੀਂ ਸੀ ਨਾ ਸੁਧਰਿਆ। ਇਕ ਪੀੜ੍ਹੀ ਗੁਰੂ ਵਾਲੀ-ਦੂਜੀ ਗੁਰੂ ਆਸ ਵਾਲੀ ਤੇ ਤੀਜੀ ਮੰਗੇ ਨਵੀਂ ਰਖਵਾਲੀ??

ਵਰਿਆਮ ਦੀ ਪਿਰਤ ਨਾਲ ਬੀਤਿਆਂ (ਪੰਛੀ ਜੀ ਤੇ ਜੌਹਲ ਜੀ) ਨੂੰ ਸ਼ਰਧਾ ਸੁਮਨ ਭੇਟ ਅਦਾਇਗੀ ਹੋਈ। ਸੰਧੂ ਵੀ ਵਰਿਆਮ ਨਿਕਲਿਆ ਤੇ ਮੇਰੀ ਮੈਂ ਦੇ ਹਵਾਲੇ ਨਾਲ ਪ੍ਰਿੰਸੀਪਲ ਦੀ ਮਿਠੀ ਟਕੋਰ-"ਮੈਂ ਆਖਿਆ ਵਰਿਆਮ ਸੰਧੂ ਵਰਗਾ ਏਡਾ ਵੱਡਾ ਲੇਖਕ ਸਾਡੇ ਕਾਲਜ ਵਿਚ ਆਇਆ ਹੈ। ਕਿਤੇ ਕਿਸੇ ਗਲੋਂ ਨਾਰਾਜ਼ ਨ ਹੋ ਕੇ ਮਿਰਜ਼ਾ (ਗ਼ਾਲਿਬ) ਸਾਹਿਬ ਵਾਂਗ ਵਾਪਸ ਨਾ ਮੁੜ ਜਾਂਦਾ ਹੋਏ ਕਿ ਕਾਲਜ ਦਾ ਪ੍ਰਿੰਸੀਪਲ ਉਸਨੂੰ ਤਿੰਨ ਦਿਨ ਤੋਂ ਮਿਲਣ ਨੂੰ ਹੀ ਨਹੀਂ ਆਇਆ।" ਰਾਜਾ ਜੀ (ਪ੍ਰਿੰਸੀਪਲ ਹਰਨਰਿੰਦਰ ਸਿੰਘ) ਨੇ ਆਲਾ ਦਰਜੇ ਦਾ ਵਿਅੰਗ ਕੱਸਿਆ ਤੇ ਮੈਂ ਦੀ ਮੁਹਾਰਨੀ ਤੂੰ ਹੋ ਗਈ?

ਨਾਮਧਾਰੀ ਇਤਿਹਾਸ ਦੇ ਅਣਗੌਲੇ ਪੱਤਰਿਆਂ ਨੂੰ ਸ਼ਿੰਗਾਰਦਾ ਸਵਾਰਦਾ ਸਰਦਾਰ ਸਵਰਨ ਸਿੰਘ ਵਿਰਕ 'ਸੱਚੇ ਮਾਰਗ ਦਾ ਸੌਂਚੀਵਾਨ-ਸੂਬਾ ਖੁਸ਼ਹਾਲ ਸਿੰਘ ਥਰਾਜ' ਦੇ ਵੇਰਵੇ ਵਿਚ ਕਈ ਹਕੀਕਤਾਂ ਨਾਲ ਰੂਬਰੂ ਕਰਵਾ ਗਿਆ। ਦੋ ਧੀਆਂ ਦਾ ਵਿਆਹ ਕਰਕੇ ਵੀ ਗੁਰਮਤਿ ਧਾਰਨੀ ਸੂਬੇ ਨੇ ਗੁਰੂ ਬਚਨ ਸਿਰ ਪ੍ਰਵਾਨ ਕੀਤਾ-ਇਹ ਨਹੀਂ ਸਮਝਣਾ ਜੋ ਅਨੰਦ ਪੜ੍ਹਾਏ ਹੈਨ। ਏਨ੍ਹਾਂ ਨੂੰ ਭਾਈ ਤੂੰ ਕੁਆਰੀਆਂ ਵੀ ਸਮਝ। ਜਿਥੇ ਕੀਆਂ



Namdhari Elibrary NamdhariElibrary@gmail.com

ਹੋਨ ਓਥੇ ਹੀ ਜਾਣਗੀਆਂ। ਸਮਾਜਕ ਪ੍ਰਾਣੀ ਲਈ ਸਿਦਕ ਨਾਲ ਵਿਆਹੀਆਂ ਕੰਨਿਆਵਾਂ ਨੂੰ ਕਰੀਬਨ ੧੬-੧੭ ਘਰ ਹੀ ਰਖਣਾ ਕਿਸੇ ਪੂਰੇ ਸੂਰੇ ਸਿੱਖ ਦਾ ਧਰਮ ਹੀ ਹੋ ਸਕਦਾ ਹੈ। ਮਗਰੋਂ ਇਨ੍ਹਾਂ ਦੋਹਾਂ ਮਾਤੀ ਜੀਵਨ ਕੌਰ ਤੇ ਮਾਤਾ ਫਤੇ ਕੌਰ ਦਾ ਮਹਾਰਾਜ ਹਰੀ ਸਿੰਘ ਜੀ ਨਾਲ ਅਰਦਾਸਾ (ਸੰਨ ੧੮੮੮) ਹੋਇਆ। ਮਾਤਾ ਫਤੇ ਕੌਰ ਤੋਂ ਮਹਾਰਾਜ ਜੰਗ ਸਿੰਘ ਦਾ ਜਨਮ (ਸੰਨ ੧੮੮੯ ਪੁਸਤਕ ਰਾਮਗੜ੍ਹੀਆ-ਕੁਲਵੀਰ ਸਿੰਘ ਅਨੁਸਾਰ) ਹੋਇਆ। ਮਹਾਰਾਜ ਪ੍ਰਤਾਪ ਸਿੰਘ ਦਾ ਜਨਮ ੧੮੯੦ ਵਿਚ ਹੋਇਆ ਤੇ ਘਰ ਦੀ ਇਹ ਪਹਿਲੀ ਖੁਸ਼ੀ ਮੰਨੀ ਗਈ। ਸੰਭਵਤਾ ਮਹਾਰਾਜ ਜੰਗ ਸਿੰਘ ਦਾ ਜਨਮ ਇਸ ਤੋਂ ਬਾਦ ਹੀ ਹੋਣਾ ਚਾਹੀਦਾ ਹੈ। ਇਤਿਹਾਸ ਦੇ ਨਵੇਂ ਵਰਕਿਆਂ ਵਿਚ ਮਾਤਾ ਫਤੇ ਕੌਰ ਦਾ ਤੇ ਉਨ੍ਹਾਂ ਦੇ ਪੁੱਤਰ ਮਹਾਰਾਜ ਜੰਗ ਸਿੰਘ ਦਾ ਜ਼ਿਕਰ ਵਿਰਵਾ ਹੁੰਦਾ ਜਾ ਰਿਹਾ ਹੈ। ਸਭ ਤੋਂ ਵੱਡੀ ਹਕੀਕਤ ਇਹ ਹੈ ਕੁੜੀਆਂ ਦੇ ਵਿਆਹ ੧੬-੧੮ ਸਾਲ ਦੀ ਉਮਰ ਵਿਚ ਕਰਨ ਦੇ ਕ੍ਰਾਂਤੀਕਾਰੀ ਵਿਚਾਰਾਂ ਦਾ ਪ੍ਰਚਾਰ ਰੰਗੂਨ ਦੇ ਹੁਕਮਨਾਮਿਆਂ ਰਾਹੀਂ ਸਥਾਪਿਤ ਹੋਇਆ। ਗੁਰਮਤਿ ਜੀਵਨੀ ਦੇ ਉਤੇ ਦੁਰਮਤਿ ਹਾਵੀ ਹੋਈ ਤੇ ਸਤਿਗੁਰੂ ਰਾਮ ਸਿੰਘ ਦੀ ਪੁੱਤਰੀ ਦੋਆ ਕੌਰ ਨੂੰ ਉਸਦੇ ਪਤੀ ਮਤਾਬ ਸਿੰਘ ਨੇ ਵੱਢਿਆ। ਦੁਰਮਤਿ ਉਤੇ ਗੁਰਮੁਤ ਦੀ ਜਿੱਤ ਹੋਈ ਤੇ ਸ. ਸੁੰਦਰ ਸਿੰਘ ਸੋਹੂ ਦੀ ਪੁੱਤਰੀ ਬੀਬੀ ਵੀਰੋ ਮਾਤਾ ਭੂਪਿੰਦਰ ਕੌਰ ਦੇ ਨਾਮ ਨਾਲ ਇਤਿਹਾਸ ਦਾ ਸੁਨੈਹਰੀ ਪੰਨਾ ਬਣੀ। ਇਤਿਹਾਸ ਦੇ ਇਹ ਗੰਭੀਰ ਤੱਥ ਵੀ ਸੁਖ ਸ਼ਾਂਤੀ ਦਾ ਸਦੀਵੀ ਸਬਬ ਹੁੰਦੇ ਹਨ।

ਮਲੇਛ ਭਾਖਾ ਦੇ ਹਮਲਿਆਂ ਤੋਂ ਵੱਧ ਗੁਰਬਾਣੀ ਨੂੰ ਬ੍ਰਾਹਮਣ ਸਮਾਜ ਦਾ ਵੱਡਾ ਖਤਰਾ ਸੀ। ਪਾਲੀ ਭਾਸ਼ੀ ਬੁਧ ਧਰਮ ਗ੍ਰੰਥਾਂ ਦਾ ਵਿਸਤਾਰ ਵਿਦਵਤਾ ਦੇ ਆਲਮ ਵਿਚ ਸੰਸਕ੍ਰਿਤ ਦੀ ਨੁਹਾਰ ਮਿਲੀ। ਲੋਕ ਭਾਸ਼ਾ ਵਿਚ ਲੋਕਾਂ ਨਾਲ ਕੀਤੀ ਸਿੱਧੀ ਸਾਦੀ ਗਿਆਨ ਚਰਚਾ ਸੰਸਕ੍ਰਿਤ ਵਿਚ ਪਹਿਲਾਂ ਤੋਂ ਭਾਰੂ ਫਲਸਫੇ ਤੋਂ ਮਾਰ ਖਾ ਗਈ ਤੇ ਮੌਲਿਕਤਾ ਗੁਆ ਬੈਠੀ। ਸ੍ਰੀ ਗੁਰੂ ਨਾਨਕ ਜੀ ਨੇ ਭਾਈ ਲਹਿਣਾ ਜੀ ਨੂੰ ਪ੍ਰੇਰ ਕੇ ਜਦ ਲਿਪੀ ਨੂੰ ਗੁਰਮੁਖੀ ਰੂਪ ਦੇ ਕੇ ਸਾਰੀ ਬਾਣੀ ਨੂੰ ਇਸ ਲਿਪੀ ਵਿਚ ਉਤਾਰ ਕੇ ਬ੍ਰਾਹਮਣੀ ਸਮਾਜ ਦੇ ਸਾਮੰਤਵਾਦ ਤੋਂ ਸੁਰੱਖਿਤ ਕਰ ਲਿਆ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਬਾਰ ਬਾਰ ਗੁਰਬਾਣੀ ਨਾਲ ਜੁੜਨ ਦਾ ਉਪਦੇਸ਼ ਸੁਭਾਵਿਕ ਤੌਰ ਤੇ ਗੁਰਮੁਖੀ ਦੀ ਪੜ੍ਹਾਈ ਨਾਲ ਪਿਆਰ ਪੁਆ ਰਿਹਾ ਸੀ।

ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ ਜੋ ਲਿਖਦੇ ਹਨ ਪ੍ਰਮਾਣਿਕ ਆਲੇਖਾਂ ਦੇ ਆਧਾਰ ਤੇ ਲਿਖਦੇ ਹਨ ਤੇ ਫੈਸਲਾ ਪਾਠਕਾਂ ਤੇ ਛੱਡ ਦੇਂਦੇ ਹਨ। ਚੰਦ੍ਰ ਸ਼ੇਖਰ ਜੀ ਦੇ ਸਾਥੀ ਯਸ਼ਪਾਲ ਨੇ ਸਿੰਗਵਲੋਕਨ (ਤਿੰਨ ਭਾਗ) ਵਿਚ ਕ੍ਰਾਂਤੀਕਾਰੀ ਮਿੱਤਰਾਂ ਦੇ ਹਾਲ ਲਿਖੇ ਹਨ। ਉਨ੍ਹਾਂ ਲਿਖਿਆ ਹੈ ਕਿ ਚੰਦ੍ਰ ਸ਼ੇਖਰ ਜੀ ਦੋ ਮਾਊਜ਼ਰ ਪਿਸਤੌਲਾਂ ਅੱਠ ਅੱਠ ਗੋਲੀਆਂ ਵਾਲੀਆਂ ਰੱਖਦੇ ਸਨ। ਉਹ ਕਹਿੰਦੇ ਸਨ ਮੈਂ ਜਿਊਂਦੇ ਜੀ ਅੰਗਰੇਜ਼ਾਂ ਹੱਥ ਨਹੀਂ ਆਵਾਂਗਾ। ਕਨਪੱਟੀ ਤੇ ਲੱਗੀ ਗੋਲੀ ਨਾਲ ਇਹ ਮੁਹਾਵਰਾ ਪ੍ਰਸਿੱਧ ਹੋਇਆ ਕਿ ਉਨ੍ਹਾਂ ਆਪ ਮਾਰੀ ਸੀ। ਇਤਿਹਾਸ ਖੋਜ ਖਬਰ ਨੇ ਨੀਰ ਖੀਰ ਵਿਵੇਕ ਕਰਕੇ ਦਿੱਤਾ ਹੈ।

ਡਾ. ਜਾਗੀਰ ਸਿੰਘ ਦੇ ਸੰਪਾਦਕੀ "ਕਰਉ ਬੇਨਤੀਆਂ" ਦੀ ਹਾਰਦਿਕ ਟੀਸ ਭਰੀ ਸੱਚਾਈ ਵਰਿਆਮ ਜੀ ਨੇ ਛਾਪ ਕੇ ਬਜ਼ੁਰਗ ਟਕਸਾਲੀ ਕੀਰਤਨੀਏ ਦੀ ਦਰਦਗਾਥਾ ਨਾਲ ਗੁਰਮਤਿ ਕੀਰਤਨ ਪਰੰਪਰਾ ਦੇ ਪਤਨ ਦੀ ਹਕੀਕਤ ਬਿਆਨ ਕਰ ਦਿੱਤੀ ਹੈ। ਰਾਮ ਸ਼ਰਨ ਜੋਸ਼ੀਲਾ ਅਨੁਸਾਰ-ਆਜ਼ਾਦੀ ਲਈ ਕਟੀਆਂ ਜੇਲ੍ਹਾਂ, ਫਾਂਸੀਆਂ ਤੇ ਵੀ ਲੱਟਕੇ॥ ਉਹਨਾਂ ਦੇ ਪ੍ਰਵਾਰਾਂ ਦਾ ਹੁਣ ਸਿਰਨਾਵਾਂ ਵੀ ਨਈਂ ਲੱਭਦਾ॥

ਸਭ ਤੋਂ ਵੱਡੇ ਗੁਰੂਧਾਮ ਵਿਚ ਤੰਤੀ ਸਾਜ਼ ਲੈ ਕੇ ਇਕ ਪ੍ਰੇਮੀ ਬੈਠਾ ਜ਼ਰੂਰ ਹੁੰਦਾ ਹੈ ਪਰ ਉਸ... ਅਗੇ ਮਾਈਕ ਨਹੀਂ ਰੱਖਿਆ ਹੁੰਦਾ-ਡਾ. ਜਾਗੀਰ ਸਿੰਘ ਦੇ ਸੰਪਾਦਕੀ ਦਾ ਦੂਰਦਰਸ਼ਨੀ ਪ੍ਰਮਾਣ ਹਾਜ਼ਰ ਹੈ।

ਸ. ਪਿਆਰਾ ਸਿੰਘ ਦਾਤਾ ਦੇ ਜੂਨ ੧੯੯੨ ਵਿਚ ਛਪੇ ਲੇਖ ਦਾ ਪੁਨਰ ਪ੍ਰਕਾਸ਼ਨ ਵਰਿਆਮ ਸਿੰਘ ਸੰਧੂ ਦੀ "ਮੇਰੀ ਮੈਂ" ਦਾ ਜੁਆਬ ਤਾਂ ਨਹੀਂ? "ਘਰ ਫੂਕ ਤਮਾਸ਼ਾ ਦੇਖਣ ਵਾਲੇ-ਪੰਜਾਬੀ ਦੇ ਸਾਹਿਤਕਾਰਾਂ ਦੀ ਮੁੱਢ ਤੋਂ ਇਹੋ ਕਹਾਣੀ। ਕਿਤਾਬਾਂ ਛਾਪ ਕੇ ਵੰਡਦੇ ਢਿੱਡ ਵਿਚ ਪਾ ਕੇ ਪਾਣੀ। "ਇਥੇ ਰੋਏ ਦਾਤਾ ਤੇ ਅਥਰੂ ਕੇਰੇ ਚੱਕਰਵਰਤੀ। ਭੁੱਖੇ ਹੀ ਮਰ ਜਾਵਣ ਜੇ ਨੌਕਰੀ ਨਾ ਹੁੰਦੇ ਭਰਤੀ" ਡਾ. ਹਰਨੇਕ ਸਿੰਘ ਕੋਮਲ ਦੇ- ਮੇਰੀ ਸੇਵਾ ਮੁਕਤੀ ਦੇ ਦਿਨ-ਵਿਚ ਸਾਰਥਕ ਹਕੀਕਤ ਇਹੋ ਹੈ-ਪ੍ਰਿੰਸੀਪਲ ਨੇ ਮੇਰੇ ਬਾਰੇ ਜੋ ਕੁਝ ਕਿਹਾ ਉਹੋ ਕਿਸੇ ਨੂੰ ਠੀਕ ਤਰ੍ਹਾਂ ਸੁਣਾਈ ਨਾ ਦਿੱਤਾ ਅਤੇ ਜੋ ਕੁਝ ਮੈਂ ਬੋਲਿਆ ਉਹ ਵੀ ਕਿਸੇ ਦੇ ਪਲੇ ਨਾ ਪਿਆ।" ਇਹ ਸਮਾਗਮ ਇਕ ਡਿਨਰ ਤਕ ਸੀਮਤ ਨਾ ਹੋਇਆ ਸਾਰੇ ਇੰਝ ਹੀ ਹੁੰਦੇ ਹਨ ਖਾਣ ਪੀਣ ਦੀ ਛੁੱਟੀ ਦੇ ਹੜਕੰਪ!! ਭਾਗਾਂ ਵਾਲਾ ਹੈ ਕੋਮਲ- ਰਹਿੰਦਾ ਕਾਲਜ ਫੇਰ ਵੀ ਹਰਦਮ ਮੇਰੇ ਨਾਲ, "ਫ਼ਖ਼ਰ ਨਾਲ ਕਹਿ ਰਿਹਾ ਹੈ-ਜਿਊਣਾ ਜ਼ਿੰਦਾ ਦਿਲੀ ਦਾ ਨਾਮ ਹੈ।"

ਤਰਸਦੇ ਰਹਿ ਜਾਊਗੇ (ਭੂਪਿੰਦਰ ਉਸਤਾਦ) ਨੇ ਚੰਦ੍ਰਮਾ ਤੋਂ ਪਾਣੀ ਸਪਲਾਈ ਦਾ ਤਗੜਾ ਵਿਅੰਗ ਵਿਗਿਆਨ ਸਿਰ ਮਾਰਿਆ ਹੈ। ਵਿਗਿਆਨਕ ਵਿਕਾਸ ਨਾਲ ਰਸਾਇਣੀ ਖਾਦ ਤੇ ਪੈਸਟੀਸਾਈਡਜ਼ ਨਾਲ ਪਿੰਡਾਂ ਦੀ ਧਰਤੀ, ਹਵਾ ਤੇ ਫਸਲਾਂ ਜ਼ਹਿਰੀਲੀਆਂ ਹੋ ਚੁੱਕੀਆਂ ਹਨ। ਮਨੁੱਖ ਵਿਕਾਸ ਕਰਦਾ ਕਰਦਾ ਆਤਮ ਵਿਨਾਸ਼ ਵਲ ਕਿਉਂ ਵਧਦਾ ਜਾ ਰਿਹਾ ਹੈ? ਪ੍ਰਤੀਕਿਰਿਆ (ਸ. ਸ.ਮਨਧੀਰ ਦੇ ਪ੍ਰਤੀਕਰਮ ਵਿਚ ਦਿਸੰਬਰ ਅੰਕ ਦੀ ਪ੍ਰਤੀਕਿਰਿਆ ਛਪ ਜਾਏ ਤਾਂ ਮੇਰੀ ਕਲਮ ਦਾ ਵਰਿਆਮ ਵਿਚ ਮੁੜ ਦਾਖਲਾ ਹੋਏਗਾ।

***—ਕਰਤਾਰ ਸਿੰਘ ਨੀਲਧਾਰੀ, ਚੰਡੀਗੜ੍ਹ***



Namdhari Elibrary NamdhariElibrary@gmail.com

# ਸਨਮਾਨ ਸਮਾਰੋਹ



ਮਾਸਟਰ ਦਰਸ਼ਨ ਸਿੰਘ ਜੀ, ਬਾਬਾ ਬੀਰ ਸਿੰਘ ਲਲਤੋਂ ਯਾਦਗਾਰੀ ਐਵਾਰਡ ਨਾਲ ਸਨਮਾਨਿਤ
ਜਰਨੈਲ ਹਰੀ ਸਿੰਘ ਨਲੂਆ ਕਲਚਰਲ ਐਂਡ ਵੈਲਫੇਅਰ ਸੁਸਾਇਟੀ ਲੁਧਿਆਣਾ ਵਲੋਂ ਸਮਾਗਮ ਸਮੇਂ ਦਾ ਦ੍ਰਿਸ਼



ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵਲੋਂ
ਮਾਸਟਰ ਅਮਰੀਕ ਸਿੰਘ ਜੀ ਦੇ ੯੧ਵੇਂ ਜਨਮ ਦਿਵਸ ਸਮੇਂ ਸਨਮਾਨ ਦਾ ਦ੍ਰਿਸ਼

Namdhari Elibrary NamdhariElibrary@gmail.com

